30 ਹਿਦੁਸਤਾਨ ਦੀ ਤਲਵਾਰ ਅਥਵਾ ਪੰਜਾਬ ਪ੍ਰਾਂਤ [Hindustan di talwar athva Punjab prant. A Punjabi translation of the speeches delivered by His Honour the Lieutenant-Governor Sir Michel Francis O'Dwyer, G.C.I.E., K.C.S.I., on the various Darbars held by him in the Province, giving an account of the services rendered by the Punjab during the War.] Pp. 68, Punjab Government, Lahore. [21st June, 1918.] 8°, 1st edition.

ਹਿਦੁਸਤਾਨ ਦੀ ਤਲਵਾਰ

ਅਥਵਾ

ਪੰਜਾਬ ਪ੍ਰਾਂਤ

# ਸ਼ੁਧੀ ਪੱਤ੍ਰ

| ਸਫ਼ਾ | ਸਤਰ | ਇਸ ਦੀ ਥਾਂ | ਇਹ ਪੜ੍ਹੋ |
|---|---|---|---|
| ਭੂਮਕਾ | ੩ | ਜੀ. ਸੀ. ਈ | ਜੀ. ਸੀ. ਆਈ. ਈ |
| ੧ | ੨ | ਰੁਹਤਕ | ਗੁੜਗਾਵਾ |
| ੧ | ੨੯ | ੬੬੭ | ੯੭੭ |
| ੨ | ੧੪ | ੨੧੧੪ | ੨੧੧੯ |
| ੬ | ੨੪ | ੧੨੦੧ | ੧੦੨੦੧ |
| ੭ | ੨੫ | ੨੬੪੦੦੦ ਸਿਪਾਹੀਆਂ ਵਿੱਚ ੧੪੭੦੦, | ੨੬੪੦੦੦ ਸਿਪਾਹੀਆਂ ਵਿੱਚ ੧੪੭੦੦੦, |
| ੧੧ | ੪, ੬ | ੧੭, ੧੯੧੭ | ੧੫, ੧੯੧੫ |
| ੧੨ | ੧ | ੯੧੧੪ | ੯੧੭੪ |
| ੧੬ | ੬, ੭ | ਜਾਲੰਧਰ-੫੦੫੪ ,, ੨੭ ,, ,,<br>ਤੇ ਫੀਰੋਜ਼ਪੁਰ-੩੪੫੭,,੪੭ ,, ,, | ਕਾਂਗੜਾ-੬੯੫੧ ਅਥਵਾ੧੯ਵਿਚੋਂਇਕ<br>ਜਾਲੰਧ-੫੦੪੫ ,, ੨੭ ,, ,,<br>ਤੇਫੀਰੋਜ਼ਪੁਰ-੩੪੫੯,, ੪੭ ,, ,, |
| ੧੬ | ੧੨ | ਜਾਲੰਧਰ ਨੇ੭੪੬ | ਜਾਲੰਧਰ ਨੇ੭੪੯ |
| ੧੯ | ੬, ੧੬ | ੧੯੭੬, ੬੦੦੦ | ੧੯੭੯, ੯੦੦੦ |
| ੨੩ | ੬ | ੧੬੧੬੦੦੦ | ੧੯੯੦੦੦ |
| ,, | ੨੨ | ੩੬੭ ਸ਼ਸਤ੍ਰਧਾਰੀ | ੩੯੭ ਸ਼ਸਤ੍ਰਧਾਰੀ ਤੇ ੨੫੦ ਅਸ਼ਸਤ੍ਰਧਾਰੀ |
| ,, | ੨੩ | ੬੨੧ | ੯੨੧ |
| ੨੯ | ੧੪ | ੪੫੦੦੦ | ੧੪੫੦੦੦ |
| ,, | ੧੫ | ੧੬੩੩ | ੧੯੩੩ |
| ,, | ੨੦ | ੯੬੦੦ | ੬੯੦੦ |
| ,, | ੨੨ | ੪੬੦੦੦,੬੭੩ | ੪੯੦੦੦, ੯੭੨ |
| ,, | ੨੩ | ੫ ਬ੍ਰਾਹਮਨ, | ੫ ਬ੍ਰਾਹਮਨ ਤੇ ੪ ਰਾਜਪੂਤ |
| ,, | ੩੨ | ੬੧੫ | ੯੧੫ |
| ੩੦ | ੧੯ | ੬੦੦ | ੯੦੦ |
| ੩੩ | ਪ੍ਰਿਥਮ | ਸੁਰਖੀ | ਦਰਬਾਰ ਜੇਹਲਮ ਵਿੱਚ ੧ ਨਵੰਬਰ ੧੯੧੭ ਦੀ ਵਕਤਤ੍ਰਾ |
| ,, | ੩੧ | ਇੱਕਲੱਖ ਪਚੱਤਰ ਹਜ਼ਾਰ | ਇਕ ਲੱਖ ੭੯ ਹਜ਼ਾਰ |
| ੪ | ੧੬ | ੧੪ ਸਤੰਬਰ ੧੯੧੭ | ਸਤੰਬਰ ੧੯੧੭ |

# ਭੂਮਕਾ ॥

ਕਿਉਂਕਿ ਇਸ ਪ੍ਰਾਂਤ ਦੇ ਵੱਡੇ ਵੱਡੇ ਲੋਕਾਂ ਤੇ ਹੋਰ ਸੱਜਣਾਂ ਨੇ ਅਪਨੀ ਚਾਹ ਪ੍ਰਗਟ ਕੀਤੀ ਹੈ ਕਿ ਸ੍ਰੀ ਹਜੂਰ ਲਾਟ ਸਾਹਿਬ ਆਨਰੇਬਲ ਸਰ ਮਾਈਕਲ ਓ. ਫਰਾਂਸਿਸ ਡਵਾਇਰ ਬਹਾਦਰ ਜੀ. ਸੀ. ਈ. ਕੇ. ਸੀ. ਐਸ. ਆਈ ਦੀਆਂ ਸੁੰਦਰ ਤੇ ਉਭਾਰਣ ਵਾਲੀਆਂ ਵਕਤ੍ਰਤਾਵਾਂ ਨੂੰ ਜੇੜ੍ਹੀਆਂ ਉਨ੍ਹਾਂ ਨੇ ਭਰਤੀ ਦੇ ਸੰਬੰਧ ਵਿੱਚ ਅੱਡ ਅੱਡ ਜਿਲਿਆਂ ਵਿੱਚ ਕੀਤੀਆਂ ਹਨ ਪੰਜਾਬੀ ਵਿੱਚ ਇਕ ਥਾਂ ਪ੍ਰਕਾਸ਼ਤ ਕੀਤਾ ਜਾਵੇ। ਇਸ ਲਈ ਏਹ ਉਚਤ ਸਮਝਿਆ ਗਿਆ ਹੈ ਕਿ ਇਨ੍ਹਾਂ ਵਕਤ੍ਰਤਾਵਾਂ ਨੂੰ ਇਕ ਪੁਸਤਕ ਦੇ ਅਕਾਰ ਵਿੱਚ ਛਾਪਿਆ ਜਾਵੇ। ਇਨ੍ਹਾਂ ਵਕਤ੍ਰਤਾਵਾਂ ਤੇ ਮੁਲਤਾਨ ਵਿਭਾਗ ਨੂੰ ਛੱਡ ਕੇ ਹਰ ਇਕ ਜਿਲੇ ਤੇ ਹਰ ਇਕ ਜਾਤੀ ਦੇ ਯੁੱਧ ਸੰਬੰਧੀ ਕੰਮ ਤੇ ਸੇਵਾ ਪ੍ਰਗਟ ਹੁੰਦੇ ਹਨ, ਤੇ ਇਸ ਮਹਾਂ ਯੁੱਧ ਵਿੱਚ ੧੯੧੭ ਤਕ ਦੀ ਜਿਲਾ ਪਰਤੀ ਸੇਵਾ ਦੇ ਸੰਬੰਧ ਵਿੱਚ ਅਮੋਲ ਇਤਾਸ ਹੋਣਗੇ। ਅੰਤ ਵਿੱਚ ਸ੍ਰੀ ਹਜੂਰ ਲਾਟ ਸਾਹਿਬ ਦੀ ਉਸ ਵਕਤ੍ਰਤਾ ਦਾ ਸੰਖੇਪ ਦਿੱਤਾ ਗਿਆ ਜੇੜ੍ਹੀ ਆਪਨੇ ਇਮਪੀਰੀਯਲ ਕੌਂਸਲ ਵਿੱਚ ੧੩ ਸਤੰਬਰ ੧੯੧੭ ਨੂੰ ਕੀਤੀ ਤੇ ਜਿਸ ਵਿੱਚ ਆਪਨੇ ਪੰਜਾਬ ਦੀ ਹਰੇਕ ਯੋਧਾ ਜਾਤੀ ਦੇ ਅਧਕਾਰ ਭਾਰਥ ਗਵਰਨਮਿੰਟ ਤੇ ਪੂਰੇ ਪੂਰੇ ਪਗਟ ਕੀਤੇ ॥

---o---

ਮੁਜ਼ਫਰ ਖਾਂ ਮੀਰ ਮੁਨਸ਼ੀ
ਪੰਜਾਬ ਗੁਰਨਮੈਂਟ

# ੩੦ ਜੁਲਾਈ ਨੂੰ ਦਰਬਾਰ ਕਰਨਾਲ ਦੇ ਸਮੇ ਦੀ ਵਕਤ੍ਰਤਾ

ਮਿਸਟਰ ਐਟਕਿਨਸ ਤੇ ਜ਼ਿਲਾ ਕਰਨਾਲ ਤੇ ਰੁਹਤਕ ਦੇ ਦਰਬਾਰੀਓ ਤੇ ਰਈਸੋਂ !

ਇਸ ਜੋੜ ਮੇਲ ਵਿੱਚ ਆਪਨੂੰ ਸਵਾਗਤ ਕੈਹਨ ਵਿੱਚ ਮੈਨੂੰ ਵੱਡੀ ਪ੍ਰਸੰਨਤਾ ਪ੍ਰਾਪਤ ਹੋਈ ਹੈ। ਮੈਂ ਇਹੋ ਜੇਹੇ ਜੋੜ ਮੇਲ ਅੱਡ ਅੱਡ ਜ਼ਿਲਿਆਂ ਵਿੱਚ ਦੋ ਪ੍ਰਯੋਜਨਾਂ ਨਾਲ ਕਰ ਰਹਿਆ ਹਾਂ, ਪੈਹਲਾ ਪ੍ਰਯੋਜਨ ਏਹ ਹੈ, ਕਿ ਮੈਂ ਉਨ੍ਹਾਂ ਖਤਾਬਾਂ ਤੇ ਵਡਿਆ-ਈਆਂ ਅਤੇ ਦੂਜੇ ਇਨਾਮਾਂ ਨੂੰ ਵਿਗਜ਼ਾਪਤ ਕਰਾਂ ਅਰ ਜਿੱਥੇ ਤੋੜੀ ਹੋ ਸਕੇ ਉਨ੍ਹਾਂ ਨੂੰ ਵੰਡਾਂ ਜੋਹੜੇ ਸ੍ਰੀ ਹਜ਼ੂਰ ਵਾਇਸਰਾਏ, ਉਨ੍ਹਾਂ ਸੱਜਣਾਂ ਲਈ ਸਵੀਕਾਰ ਕੀਤੇ ਹਨ ਜਿਨ੍ਹਾਂ ਨੇ ਯੁਧ ਦੇ ਸਨਬੰਧ ਤੇ ਵਿਸ਼ੇਸ਼ ਕਰਕੇ ਭਰਤੀ ਦੇ ਸੰਬੰਧ ਵਿਚ ਵੱਡੀਆਂ ਸੇਵਾ ਕੀਤੀਆਂ ਹਨ। ਮੈਂ ਉਨ੍ਹਾਂ ਸੱਜਣਾਂ ਨੂੰ ਸੱਚੇ ਮਨ ਨਾਲ ਵਧਾਈ ਦੇਂਦਾ ਹਾਂ, ਜਿਨ੍ਹਾਂ ਦੀ ਅੱਜ ਵਡਿਆਈ ਹੋਈ ਹੈ। ਇਨਾਮ ਤੇ ਵਡਿਆਈਆਂ ਜੇੜ੍ਹੀਆਂ ਉਨ੍ਹਾਂ ਨੂੰ ਅੱਜ ਬਖ਼ਸ਼ੀਆਂ ਗਈਆਂ ਹਨ, ਇਕ ਮੁੱਲਵਾਲਾ ਵਿਰਸਾ ਹੋਵੇਗਾ। ਜਿਨ੍ਹਾਂ ਨੂੰ ਓਹ ਤੇ ਉਨ੍ਹਾਂ ਦੀਆਂ ਆਣ ਵਾਲੀਆਂ ਪੀਹੜੀਆਂ ਸਦਾ ਮਾਨ ਨਾਲ ਸਮਰਣ ਕਰਨ ਗੀਆਂ, ਕਿਉਂਕਿ ਰਾਜ ਰਾਜੇਸ਼ਵਰ ਦੀ ਵੱਲੋਂ ਸੇਵਾ ਦਾ ਏਹ ਸਵੀਕਾਰ ਇਕ ਵਡੇ ਜ਼ਰੂਰੀ ਕੰਮ ਲਈ ਕੀਤਾ ਗਇਆ ਹੈ। ਇਸ ਸਨਮਾਨ ਕਰਕੇ ਮੈਨੂੰ ਭਰੋਸਾ ਹੈ ਕਿ ਉਨ੍ਹਾਂ ਦਾ ਉਤਸਾਹ ਵਧੇਗਾ ਤੇ ਹੋਰਨਾਂ ਲਈ ਵੀ ਇਕ ਚੰਗਾ ਤੇ ਦਿਲ ਵਧਾਣ ਵਾਲਾ ਚਿੰਨ੍ਹ ਬਣ ਜਾਵੇਗਾ। ਹੁਣ ਮੈਂ ਦਰਬਾਰ ਲਗੌਣ ਦਾ ਦੂਜਾ ਪ੍ਰਯੋਜਨ ਵੀ ਦੱਸਦਾ ਹਾਂ, ਜਿਹਾ ਕਿ ਕਮਿਸ਼ਨਰ ਸਾਹਿਬ ਦੇ ਵਰਣਨ ਕੀਤਾ ਹੈ। ਜ਼ਿਲਾ ਕਰਨਾਲ ਦਾ ਰਾਜ ਰਾਜੇਸ਼ਵਰ ਲਈ ਸਿਪਾਹੀ ਦੇਣ ਦਾ ਪ੍ਰਯਤਨ ਕੋਈ ਇੱਨਾਂ ਵੱਡਾ ਫਲ-ਦਾਇਕ ਨਹੀਂ ਹੋਇਆ। ਭਾਵੇਂ ਪਿਛਲੇ ਦੋਹਾਂ ਕੁ ਮਹੀਨਿਆਂ ਵਿੱਚ ਕੁਝ ਵਾਧਾ ਹੋਇਆ ਹੈ। ਅਰ ਮੈਂ ਚਾਹੁੰਦਾ ਹਾਂ ਕਿ ਆਪਨੂੰ ਆਪਦੇ ਕਰਤਵ ਦੱਸਾਂ ਤਾਂ ਕਿ ਇਨ੍ਹਾਂ ਕਰਤੱਵਾਂ ਦੇ ਪਾਲਣ ਲਈ ਤੁਹਾਡਾ ਦਿਲ ਵਧੇ ॥

ਜਦ ਮੈਂ ਤੁਹਾਡੇ ਜ਼ਿਲੇ ਨੂੰ ਤੁਹਾਡੇ ਨਾਲ ਦੇ ਜ਼ਿਲੇ ਨਾਲ ਰੱਖਕੇ ਵੇਖਦਾ ਹਾਂ, ਤਾਂ ਆਪਨੂੰ ਪਰਗਟ ਹੋਵੇਗਾ ਕਿ ਕਿਤਨਾ ਘਾਟਾ ਤੁਸਾਂ ਅਜੇ ਪੂਰਾ ਕਰਨਾ ਹੈ। ਪੈਹਲੀ ਜਨਵਰੀ ੧੯੧੭ ਨੂੰ ਹਰ ਇਕ ਜ਼ਿਲੇ ਦੇ ਲੜਨ ਵਾਲਿਆਂ ਸਿਪਾ-ਹੀਆਂ ਦੀ ਗਿਣਤੀ ਇਹ ਸੀ:—

| ਰੁਹਤਕ | ਗੁੜਗਾਓਂ | ਹਿਸਾਰ | ਅੰਬਾਲਾ | ਕਰਨਾਲ |
|---|---|---|---|---|
| ੧੦੨੦੧ | ੬੨੨੧ | ੫੫੯੧ | ੨੬੧੦ | ੬੬੭ |

ਆਪਦੇ ਜ਼ਿਲੇ ਦੀ ਵੱਸੋਂ ਇਨ੍ਹਾਂ ਸਾਰਿਆਂ ਜ਼ਿਲਿਆਂ ਤੋਂ ਵਧੀਕ ਹੈ। ਇਸਦੇ ਹੋਣ ਕਰਕੇ ਵੀ ਰੁਹਤਕ ਦੇ ਆਦਮੀ ਫੌਜ ਵਿੱਚ ਆਪ ਨਾਲੋਂ ਦੱਸਗੁਣਾ ਗੁੜਗਾਓਂ ਦੇ ਛੇ ਗੁਣਾ ਹਿਸਾਰ ਦੇ ਪੰਜ ਗੁਣਾ ਤੇ ਅੰਬਾਲਾ ਦੇ ਤਿੰਨ ਗੁਣਾ ਵਧੀਕ ਹਨ। ਮੈਂ ਤੁਹਾਡਾ ਮੇਲ ਜ਼ਿਲਾ ਗੁੜਗਾਓਂ ਨਾਲ ਕਰਾਂਗਾ। ਕਿਉਂਕਿ ਗੁੜਗਾਓਂ ਦੀ ਵੱਸੋਂ ਤੁਹਾਡੇ ਜ਼ਿਲੇ ਦੇ ਲੱਗਭਗ ਇੱਕੋ ਜੇਹੀ ਹੈ। ਉਥੇ ਵੀ ਬਹੁਤ ਕਰਕੇ ਹਿੰਦੂ,ਜੱਟ, ਬ੍ਰਾਹਮਣ, ਅਹੀਰ ਤੇ ਗੁੱਜਰ ਹਨ। ਤੇ ਇਹੋ ਜੇਹੇ ਮੁਸਲਮਾਨ,ਰਾਜਪੂਤ,ਗੁੱਜਰ ਤੇ ਜੱਟ। ਜੇਕਰ ਕਰਨਾਲ ਵੀ ਇਤਨਾ ਹੀ ਪ੍ਰਯਤਨ ਕਰਦਾ ਜਿੰਨਾ ਕਿ ਗੁੜਗਾਓਂ ਨੇ ਕੀਤਾ ਹੈ ਤਾਂ ਇਸ ਜ਼ਿਲੇ ਦੇ ਫੌਜ ਵਿੱਚ ੬੯੦੦ ਪੁਰਸ਼ ਹੋਣੇ ਚਾਹੀਦੇ ਸਨ, ਨਾ ਕਿ ੧੦੦੦ ਤੋਂ ਘੱਟ। ਜਿਹਾ ਕਿ ਹੁਣ ਅਵਸਥਾ ਹੈ ਜ਼ਿਲਾ ਗੁੜਗਾਓਂ ਦੇ ਇਕ ਇਕੱਲੇ ਰਈਸ ਨੇ ਤਥਾ ਰਾਏ ਬਹਾਦਰ ਬਲਬੀਰ ਸਿੰਘ ਨੇ ਇਕ ਹਜ਼ਾਰ ਨਾਲੋਂ ਵੱਧ ਅਹੀਰ ਰੰਗਰੂਟ ਦਿੱਤੇ ਹਨ ਤੇ ਇਹ ਗਿਣਤੀ ਤੁਹਾਡੇ ਸਾਰੇ ਜ਼ਿਲੇ ਨਾਲੋਂ ਵੱਧ ਹੈ। ਭਾਰਤ ਗੌਰਮਿੰਟ ਨੇ ਅੱਜ ਉਨ੍ਹਾਂ ਦੀ ਜਾਗੀਰ ਰਾਏ ਬਹਾਦਰ ਦੇ ਖਤਾਬ ਤੇ ਇਕ ਜੜਾਊ ਤਲਵਾਰ ਦੇਕੇ ਵਡਿਆਈ ਕੀਤੀ ਹੈ। ਜ਼ਿਲਾ ਗੁੜਗਾਓਂ ਨੇ ਪੈਹਲੀ ਜਨਵਰੀ ਤਕ ੨੧੧੬ ਰੰਗਰੂਟ ਦਿੱਤੇ ਹਨ। ਕਰਨਾਲ ਨੇ ਕੇਵਲ ੭੦੫ ਤਾਂ ਇਹ ਗੱਲ ਕੋਈ ਓਪਰੀ ਨਹੀਂ ਜੇ ਅੱਜ ਦੇ ਦਰਬਾਰ ਵਿੱਚ ਸਾਰੀਆਂ ਸਿਰੋਪਾ ਤੇ ਵਡਿਆਈ ਦੀਆਂ ਤਲਵਾਰਾਂ ਜ਼ਿਲਾ ਗੁੜਗਾਓਂ ਨੂੰ ਹੀ ਮਿਲ ਰਹੀਆਂ ਹਨ। ਜਿਨ੍ਹਾਂ ਵਿੱਚ ਜ਼ਿਲਾ ਕਰਨਾਲ ਦਾ ਕੁਝ ਵੀ ਭਾਗ ਨਹੀਂ। ਇਹ ਕਹਣੇ ਨਾਲ ਮੇਰਾ ਇਹ ਤਾਤਪਰਯ ਨਹੀਂ ਕਿ ਕਰਨਾਲ ਦੀ ਭਰਤੀ ਉੱਤੇ ਕਿਸੀ ਪ੍ਰਕਾਰ ਦੀ ਲੀਕ ਹੈ। ਤੁਸਾਂ ਨੇ ਹੋਰਨਾਂ ਪ੍ਰਕਾਰਾਂ ਕਰਕੇ ਜੰਗ ਦੇ ਮੁੱਢ ਥੋਂ ਬਹੂ ਕੁਝ ਕੀਤਾ ਹੈ। ਰੀਲੀਫ ਫੰਡ ਵਿੱਚ ਆਪਨੇ ਵੱਡੇ ਦਿਲ ਨਾਲ ਚੰਦੇ ਦਿੱਤੇ ਹੈਨ। ਇਸੇ ਪ੍ਰਕਾਰ ਆਪਨੇ ਲੱਖਾਂ ਰੁਪਏ ਯੁਧਰਿਣ ਵਿੱਚ ਦਿੱਤੇ ਹਨ। ਤੁਸਾਂ ਨੇ ਫੱਟਿਆਂ ਲਈ ਜੋ ਯੁਧ ਭੂਮੀ ਥੋਂ ਤੁਹਾਡੇ ਵੱਡੇ ਸੁੰਦਰ ਹਸਤਪਤਾਲ ਵਿੱਚ ਆਏ ਹਨ। ਸਾਮਗਰੀ ਦੇਣ ਵਿੱਚ ਵੱਡੀ ਉਦਾਰਤਾ ਦਿਖਾਈ ਹੈ। ਇਹ ਵੱਡਮੁਲੀਆਂ ਸੇਵਾ ਹੈਣ, ਪਰ ਜੇਹੜੀ ਚੀਜ਼ ਗੌਰਮਿੰਟ ਇਸ ਵੇਲੇ ਚਾਹੁੰਦੀ ਹੈ। ਓਹ ਆਦਮੀ ਹਨ। ਮੇਰਾ ਵਿਚਾਰ ਹੈ, ਕਿ ਅਸੀਂ ਹੁਣ ਭਯਾਨਕ ਯੁੱਧ ਦੇ ਅੰਤਕ ਵਰਸ ਵਿੱਚ ਹਾਂ। ਜੈ ਹਰਪਾਸੇ ਸਾਡੀ ਫੌਜ ਨੂੰ ਆਉ ਜੀ ਕਹਰਹੀਹੈ।ਪਰੰਤੂ ਸ਼ਤ੍ਰੂ ਹੁਣ ਤੋੜੀ ਯੂਰਪ ਤੇ ਏਸ਼ੀਆਂ ਵਿੱਚ ਕਰੜੇ ਹੱਲੇ ਕਰ ਰਹਿਆ ਹੈ। ਇਸ ਯੁੱਧ ਨੂੰ ਬਹਤ ਛੇਤੀ ਤੇ ਵਿਜੈ ਨਾਲ ਸਮਾਪਤ ਕਰਣ ਲਈ ਸਾਨੂੰ ਹੋਰ ਆਦਮੀਆਂ ਦੀ ਲੋੜ ਹੈ। ਹਿੰਦੁਸਤਾਨੀ ਫੌਜ ਦਾ ਵੱਡਾ ਆਸਰਾ ਸ਼ਾਹਲਾ ਪੰਜਾਬ ਹੀ ਹੈ। ਪੰਜਾਬ ਨੇ ਅੱਜ ਤੋੜੀ ਅਪਣੇ ਕਰਤਵ ਪਾਲਣ ਵਿੱਚ ਕੰਨੀ ਨਹੀਂ ਕਤਰਾਈ ਤੇ ਗੌਰਮਿੰਟ ਦੀ ਦ੍ਰਿਸਟੀ ਵੀ ਇਸ ਸਮਯ ਪੰਜਾਬ ਤੇ ਹੀ ਹੈ। ਤੇ ਵਿਸ਼ੇਸ਼ ਕਰਕੇ ਉਨ੍ਹਾਂ ਜ਼ਿਲਿਆਂ ਤੇ ਜੇਹੜੇ ਹੁਣ ਤਕ ਪਿੱਛੇ ਰਹੇ ਹਨ, ਕਿ ਓਹ ਅਪਨੇ ਓੜਕ ਯਤਨ ਨਾਲ ਲੜਾਈ ਦੇ ਇਸ ਅੰਤ ਭਾਗ ਵਿੱਚ

ਫੈਮਲੈਣ, ਜਿਸ ਨਾਲ ਉਨ੍ਹਾਂ ਨੂੰ ਵਡਿਆਈ,ਉਨ੍ਹਾਂ ਦੇ ਘਰਾਂ ਦੀ ਰੱਖਿਆ ਤੇ ਸੰਸਾਰ ਨੂੰ ਸ਼ਾਂਤੀ ਪ੍ਰਾਪਤ ਹੋਵੇ ॥

ਕੀ ਇਸ ਬਾਤ ਦੀ ਲੋੜ ਹੈ ਕਿ ਮੈਂ ਇਸ ਜ਼ਿਲੇ ਦੇ ਲੋਕਾਂ ਨੂੰ ਚੇਤਾ ਦਿਲਾਵਾਂ ਕਿ ਜਿਸ ਜ਼ਿਲੇ ਵਿੱਚ ਪਾਨੀਪਤ ਤੇ ਕੁਰੂ ਖੇਤ੍ਰ ਦੀ ਯੁਧ ਭੂਮੀ ਪਾਈ ਜਾਂਦੀ ਹੈ। ਤੇ ਜਿਨ੍ਹਾਂ ਨੂੰ ਕਈ ਵਾਰੀ ਉਨ੍ਹਾਂ ਫੌਜਾਂ ਨੇ ਪੈਰ ਤੱਲੇ ਮਲਿਆ ਜੇੜ੍ਹੀਆਂ ਭਾਰਤ ਰਾਜ ਦੇ ਨਿਰਣੇ ਲਈ ਇਕੱਠੀਆਂ ਹੋਈਆਂ ਸਨ ਕੀ ਇਸ ਬਾਤ ਦੀ ਲੋੜ ਹੈ ਕਿ ਮੈਂ ਉਨ੍ਹਾਂ ਸੁਖਾਂ ਤੇ ਸ਼ਾਂਤੀ ਦੇ ਲਾਭ ਦੱਸਾਂ ਜੇਹੜੇ ਵਰਤਮਾਨ ਯੁੱਧ ਕਰਕੇ ਭੀੜਾਂ ਵਿੱਚ ਹਨ ?

ਕੀ ਤੁਸੀ ਚਾਹੋਗੇ ! ਜਦ ਇਹ ਕਹਿਆ ਜਾਵੇਗਾ ਕਿ ਕਰਨਾਲ ਦੇ ਲੋਗੀ ਪਿੱਛੇ ਰੈਹਗਏ। ਜਦ ਕਿ ਇਹੋ ਜਿਹੀਆਂ ਬਾਤਾਂ ਸਾਹਮਣੇ ਸਨ, ਜਦ ਕਿ ਤੁਹਾਡੇ ਪੜੋਸੀ ਇਸ ਉੱਤਮ ਕੰਮ ਲਈ ਦੌੜ ਦੌੜ ਕੇ ਆ ਰਹੇ ਹਨ। ਜੇ ਤੁਸੀਂ ਚਾਂਹਦੇ ਹੋ, ਕਿ ਤੁਹਾਨੂੰ ਲੀਕ ਨ ਲੱਗੇ ਤਾਂ ਤੁਸਾਂ ਸਾਰਿਆਂ ਨੂੰ ਸਹਾਇਤਾ ਦੇਣੀ ਚਾਹੀਦੀ ਹੈ ॥

ਇਤਹਾਸਿਕ ਘਰਾਨਿਆਂ ਦੇ ਮੁਸਲਮਾਨ ਨਵਾਬ ਤੇ ਵੱਡੇ ਵੱਡੇ ਸਿੱਖ ਜਗੀਰ ਦਾਰ ਜਿਨ੍ਹਾਂ ਦੀਆਂ ਪਿਛਲੀਆਂ ਸੇਵਾਂ ਅਤਯੰਤ ਮਾਨਯੋਗ ਹਨ। ਹਰ ਇਕ ਸ੍ਰੇਣੀ ਦੇ ਸਰਕਾਰੀ ਨੌਕਰ, ਜੈਲਦਾਰ, ਨੰਬਰਦਾਰ, ਸ਼ਾਹੂਕਾਰ ਤੇ ਹਰ ਪ੍ਰਕਾਰ ਦੇ ਜ਼ੀਮੀਦਾਰ ਚਾਹੇ ਜੱਟ, ਚਾਹੇ ਬ੍ਰਾਹਮਣ, ਚਾਹੇ ਰਾਜਪੂਤ, ਚਾਹੇ ਗੁੱਜਰ, ਚਾਹੇ ਮੁਸਲਮਾਣ ਹੋਣ, ਚਾਹੇ ਹਿੰਦੂ, ਨਗਰਾਂ ਦੇ ਰੈਹਣ ਵਾਲੇ ਹੋਣ ਜਾਂ ਪਿੰਡਾਂ ਵਾਲੇ, ਹਰ ਇਕ ਨੂੰ ਸਹਾਇਤਾ ਦੇਣੀ ਚਾਹੀ ਦੀ ਹੈ। ਸਿਵਲ ਅਫ਼ਸਰਾਂ ਨੇ ਮੇਜਰ ਪਾਈ ਤੇ ਉਨ੍ਹਾਂ ਦੇ ਅਸਿਸਟੰਟ ਦੀ ਸੁਮਤੀ ਨਾਲ ਰੰਗਰੂਟਾਂ ਦੀ ਭਰਤੀ ਲਈ ਪ੍ਰਬੰਧ ਕੀਤਾ ਹੈ, ਤਾਂ ਕਿ ਇਸ ਕੰਮ ਵਿੱਚ ਸੌਖ ਹੋਵੇ। ਜੇਹੜੇ ਰੰਗਰੂਟ ਹੁਣ ਚਾਹੀਦੇ ਹਨ, ਉਨ੍ਹਾਂ ਦੀ ਕੇਵਲ ਯੁੱਧ ਸਮਾਪਤੀ ਤੇ ਓਹਦੇ ਛੇ ਮਹੀਨੇ ਮਗਰੋਂ ਤਕ ਲੋੜ ਹੈ। ਇਹਦੇ ਪਿੱਛੋਂ ਓਹ ਅਪਨੇ ਘਰਾਂ ਤੇ ਖੇਤਾਂ ਨੂੰ ਮੁੜਕੇ ਆ ਸਕਦੇ ਹਨ। ਉਨ੍ਹਾਂ ਨੂੰ ੫੦) ਤਾਂ ਪੈਹਲੇ ਸਾਈ ਦੇ ਦਿੱਤੇ ਜਾਂਦੇ ਹਨ ਜੇਹੜੇ ਓਹ ਚਾਹਣ ਤਾਂ ਅਪਨੇ ਸਾਕਾਂ ਸੰਬੰਧਾਂ ਨੂੰ ਦੇ ਸੱਕਦੇ ਹਨ ਇਹਦੇ ਮਗਰੋਂ ਉਨ੍ਹਾਂ ਨੂੰ ੬ ਮਹੀਨੇ ਲਈ ਕਵੈਦ ਸਿੱਖਣ ਲਈ ਜਾਣਾ ਹੋਵੇਗਾ। ਓਹਦੇ ਪੈਹਲੋਂ ਕਿ ਉਨ੍ਹਾਂ ਨੂੰ ਯੁੱਧ ਵਿੱਚ ਘੱਲਿਆ ਜਾਵੇ, ਜੇਕਰ ਓਹ ਅਜੇਹੇ ਭਾਗਵਾਨ ਹੋਵਣ ਕਿ ਓਹ ਓੜਕ ਜੈ ਵਿੱਚ ਭਾਗਲੈਣ। ਤਾਂ ਜਦ ਓਹ ਅਪਣੇ ਘਰਾਂ ਨੂੰ ਮੁੜ ਕੇ ਆਵਣਗੇ ਤੇ ਉਨ੍ਹਾਂ ਦੀ ਛਾਤੀਆਂ ਤੇ ਰਾਜ ਰਾਜੇਸ਼ਵਰ ਦੇ ਦਿੱਤੇ ਹੋਏ ਤਮਗੇ ਸਜੇ ਹੋਏ ਹੋਣਗੇ। ਜੇਹੜੇ ਇਹ ਦੱਸਣਗੇ, ਕਿ ਉਨ੍ਹਾਂ ਨੇ ਇਸ ਮਹਾਂ ਯੁੱਧ ਵਿੱਚ ਅਪਣੇ ਦੇਸ ਤੇ ਅਪਨੇ ਘਰਾਂ ਦੀ ਰੱਖਿਆ ਲਈ ਮਰਦਾਂ ਵਾਂਗਣ ਭਾਗ ਲਿੱਤਾ ਹੈ। ਮੈਂ ਸਮਝ ਨਹੀਂ ਸਕਦਾ, ਜਦ ਕਿ ਅਜੇਹਾ ਸੁੰਦਰ ਦਰਿਸ਼ ਉਨ੍ਹਾਂ

ਦੀ ਅੱਖਾਂ ਦੇ ਸਾਮਣੇ ਹੈ, ਤਾਂ ਕਿਉਂ ਕੋਈ ਜਵਾਨ ਪਿੱਛੇ ਹਟੇਗਾ। ਮੈਂ ਆਸਾ ਕਰਦਾ ਹਾਂ ਕਿ ਅਗਲੇ ਵਰਹੇ ਦੇ ਅੰਦਰ ਹੀ ਅੰਦਰ ਹਰ ਏਕ ਜਾਤੀ ਜਟ, ਬ੍ਰਾਹਮਣ, ਅਹੀਰ,ਰਾਜਪੂਤ, ਗੁੱਜਰ ਹਿੰਦੂ, ਤੇ ਮੁਸਲਮਾਣ ਇਕ ਦੂਜੇ ਨਾਲ ਮੈਤ੍ਰੀ ਰੀਸ ਕਰਦੇ ਹੋਏ ਇਸ ਉੱਤਮ ਕੰਮ ਨੂੰ ਪੂਰੇ ਕਰਦੇ ਦਿੱਸਣ ਤੇ ਇਸ ਪ੍ਰਕਾਰ ਕਰਨਾਲ ਦੂਜਿਆਂ ਜ਼ਿਲਿਆਂ ਬਰਾਬਰ ਰੰਗਰੂਟ ਦੇ ਸਕੇਗਾ। ਜੇਕਰ ਅਜੇਹੇ ਮਨਭਾਂਵਦੀ ਕਾਰਜ ਸਿਧੀ ਹੋ ਜਾਏ, ਤਾਂ ਜਿਹਾ ਕਿ ਤੁਹਾਡੇ ਕਮਿਸ਼ਨਰ ਸਾਹਿਬ ਨੇ ਕਹਿਆ ਹੈ, ਮੇਰੇ ਲਈ ਵੱਡੇ ਆਨੰਦ ਦੀ ਗੱਲ ਹੋਵੇਗੀ, ਕਿ ਇੱਥੇ ਆਕੇ ਕਰਨਾਲ ਨਿਵਾਸੀਆਂ ਨੂੰ ਵਧਾਈ ਦੇਵਾਂ ਤੇ ਵਡਿਆਈਆਂ ਤੇ ਸਿਰੋਪਾ ਤੇ ਇਨਾਮ ਵੰਡ ਕੇ ਏਹ ਦੱਸਾਂ, ਕਿ ਗਵਰਮਿੰਟ ਭਗਤਾਂ ਦੀ ਸੇਵਾ ਤੇ ਦੇਸ ਭਗਤੀ ਦੇ ਕੰਮਾਂ ਦੇ ਸਵੀਕਾਰ ਵਿੱਚ ਕਦੀ ਨਹੀਂ ਭੁਲਦੀ, ਜੇਹਾ ਕਿ ਮੈਂ ਕਈ ਵੇਰੀ ਆਖਿਆ ਹੈ, ਵਡਿਆਈ ਸਦਾ ਸੇਵਾ ਦਾ ਫਲ ਹੁੰਦੀ ਹੈ। ਤੇ ਭਰਤੀ ਨਾਲੋਂ ਹੋਰ ਕੋਈ ਅਜੇਹੀ ਸੇਵਾ ਨਹੀਂ, ਜਿਸ ਦੀ ਗੌਰਮਿੰਟ ਇਹ ਦੇਂ ਵੱਧ ਮਾਨ ਤੇ ਜਿਸਦੇ ਲਈ ਇਹਦੇ ਨਾਲੋਂ ਵੱਡੇ ਦਿਲ ਨਾਲ ਇਨਾਮ ਦੇਵੇ। ਹਜੂਰ ਮਹਾਰਾਨੀ ਜੀ ਦਾ ਓਹ ਸਨੇਹਾ ਜਿਹੜਾ ਉਨ੍ਹਾਂ ਨੇ ਉਨ੍ਹਾਂ ਸਿਪਾਹੀਆਂ ਦੀਆਂ ਵਿਧਵਾ ਤੀਮੀਆਂ ਤੇ ਮਾਵਾਂ ਤੇ ਭੈਨਾਂ ਦੇ ਨਾਂ ਘੱਲਿਆ ਹੈ। ਜਿਨ੍ਹਾਂ ਨੇ ਅਪਨੀ ਜਿੰਦ ਦੇਸ ਤੇ ਵਾਰ ਦਿੱਤੀ ਹੈ, ਦੱਸੇਗਾ, ਕਿ ਹਜ਼ੂਰ ਮਹਾਰਾਜ ਰਾਜੇਸਵਰ ਇਸ ਸੇਵਾ ਨੂੰ ਕਿੰਨੇ ਮਾਨ ਨਾਲ ਵੇਖਦੇ ਹਨ ਤੇ ਇਹ ਸਨੇਹਾ ਦਰਬਾਰ ਸਮਾਪਤੀ ਤੋਂ ਪਹਲੇ ਤੁਹਾਨੂੰ ਪੜ੍ਹਕੇ ਸੁਨਾਇਆ ਜਾਵੇਗਾ॥

ਗੁੜਗਾਓਂ ਨੇ ਇਸ ਵੇਲੇ ਤਾਈਂ ਅੱਠ ਹਜ਼ਾਰ ਤੋਂ ਵਧ ਜੁਵਾਨ ਦਿੱਤੇ ਹਨ ਤੇ ਮੈਂ ਆਸਾ ਕਰਦਾ ਹਾਂ ਜੇ ਓਹ ਕਈ ਹਜ਼ਾਰ ਹੋਰ ਆਦਮੀ, ਦੇਵੇਗਾ ਜਿਸ ਵੇਲੇ ਤੁ-ਹਾਡੇ ਕਮਿਸ਼ਨਰ ਸਾਹਿਬ ਇਹ ਸੂਚਨਾ ਦੇਣਗੇ, ਜੋ ਕਰਨਾਲ ਨੇ ਅਗਲੇ ਸਾਲ ਸੱਤ ਹਜ਼ਾਰ ਦੇ ਕੋਲ, ਕੋਲ ਜਵਾਨ ਭਰਤੀ ਕਰਾ ਦਿੱਤੇ ਹਨ। ਤਾਂ ਮੈਂ ਜਾਨ ਲਵਾਂਗਾ ਕਿ ਤੁਸਾਂ ਅਪਣਾ ਰਿਣ ਪੂਰਾ ਕਰ ਦਿੱਤਾ॥

---

## ਪਹਿਲੀ ਅਗਸਤ ਨੂੰ ਦਰਬਾਰ ਅੰਬਾਲਾ ਦੀ ਵਕਤ੍ਰਤਾ

ਮਿਸਟਰ ਐਟਕਿਨਸ! ਜ਼ਿਲਾ ਅੰਬਾਲਾ ਰੁਹਤਕ ਤੇ ਹਿਸਾਰ ਦੇ ਦਰਬਾਰੀਓ, ਅਤੇ ਸੱਜਣੋ॥

ਮੈਂ ਅੱਜ ਦੇ ਦਿਨ ਜ਼ਿਲਾ ਅੰਬਾਲਾ ਰੁਹਤਕ ਤੇ ਹਿਸਾਰ ਦੇ ਵੱਡੇ ਵੱਡੇ ਸੱਜਣਾਂ ਨੂੰ ਇੱਥੇ ਵੇਖ ਕੇ ਵੱਡਾ ਪ੍ਰਸੰਨ ਹੋਇਆ ਹਾਂ। ਪਹਿਲੇ ਮੈਂ ਇਹ ਕਹਿਣਾ

ਉਚਿਤ ਸਮਝਦਾ ਹਾਂ, ਕਿ ਇਹ ਬਾਤ ਰੋਚਿਕ ਹੈ, ਕਿ ਪਿਛਲੇ ਕਈ ਦਿਹਾੜਿਆਂ ਵਿਚ ਇੱਥੇ ਵਰਸਾ ਵੱਡੀ ਸੁੰਦਰ ਹੋਈ ਹੈ ਤੇ ਜੇਹੜੀ ਚਿੰਤਾ ਇਸ ਬਾਤ ਲਈ ਆਹੀ ਓਹ ਹਟਗਈ ਹੈ ਤੇ ਇਸ ਵਰਸ ਇਕ ਚੰਗੀ ਫ਼ਸਲ ਦੀ ਆਸਾ ਬਣ ਗਈ ਹੈ, ਦੋ ਦਿਨ ਬੀਤੇ ਹਨ, ਜਿਹਾ ਕਿ ਮੈਂ ਕਰਨਾਲ ਵਿੱਚ ਕਹਿਆ ਸੀ । ਇਸ ਪ੍ਰਕਾਰ ਦੇ ਜੋੜ ਮੇਲ ਕਰਾਣ ਦੇ ਦੋ ਕਾਰਣ ਹਨ । ਪਹਿਲਾ ਇਹ ਕਿ ਮੈਂ ਓਹ ਵਡਿਆਈਆਂ ਅਤੇ ਇਨਾਮ ਜਿਹੜੇ ਹਜ਼ੂਰ ਵਾਇਸਰਾਏ ਤੇ ਫੌਜੀ ਲਾਟ ਸਾਹਿਬ ਨੇ ਉਨ੍ਹਾਂ ਸੱਜਣਾ ਲਈ ਸਵੀਕਾਰ ਕੀਤੇ ਹਨ, ਜਿਨ੍ਹਾਂ ਨੇ ਲੜਾਈ ਵਿੱਚ ਚੋਖੀਆਂ ਸੇਵਾ ਕੀਤੀਆਂ ਹਨ ਵੰਡਾਂ। ਦੂਜਾ ਇਹ ਕਿ ਹੋਰਣਾਂ ਸੱਜਣਾਂ ਨੂੰ ਵੀ ਏਹੀ ਸੇਵਾ ਕਰਣ ਦੀ ਰੁਚੀ ਦਿਲਾਵਾਂ ਤੇ ਜੋਸ਼ ਪੈਦਾ ਕਰਾਂ । ਅੱਜਕਲ ਦੀ ਲੜਾਈ ਵਿੱਚ ਜਿਨ੍ਹਾਂ ਗੱਲਾਂ ਨੇ ਮਨ ਤੇ ਵੱਡਾ ਪ੍ਰਭਾਵ ਪਾਇਆ ਹੈ, ਉਨ੍ਹਾਂ ਵਿੱਚੀਂ ਸਬ ਥੋਂ ਵੱਡਾ ਯੁਧ ਭਾਵ ਤੇ ਦੇਸ ਸੇਵਾ ਹੈ। ਜਿਹੜੀ ਰੁਹਤਕ ਦੇ ਜ਼ਿਲੇ ਦੇ ਸੱਜਣਾ ਨੇ ਵਿਖਾਈ ਹੈ, ਅਤੇ ਜਿਸ ਥੋਂ ਓਸ ਜ਼ਿਲੇ ਨੂੰ ਇਹ ਵਡਿਆਈ ਮਿਲੀ ਹੈ ਕਿ ਪਿਛਲੇ ਵਰਸ ਹਜ਼ੂਰ ਵਾਇਸਰਾਇ ਓਥੇ ਆਏ ਸਨ ਤੇ ਜ਼ਿਲਾ ਰੁਹਤਕ ਤੇ ਉਸ ਵੇਲੇ ਓਹਦੇ ਨਾਲ ਦੇ ਜ਼ਿਲਿਆਂ ਹਿਸਾਰ ਤੇ ਗੁੜ-ਗਾਓਂ ਦੀਆਂ ਵੱਡ ਮੁੱਲੀਆਂ ਸੇਵਾ ਨੂੰ ਸਵੀਕਾਰ ਕਰਦੇ ਹੋਏ ਅਪਨੀ ਪ੍ਰਸੰਨਤਾ ਪ੍ਰਗਟ ਕੀਤੀ ਸੀ। ਫਿਰ ਮੇਰੇ ਲਈ ਏਹ ਵੱਡਾ ਅਨੰਦ ਦਾ ਸਮਾ ਹੈ, ਜੋ ਮੈਂ ਇਸ ਜ਼ਿਲੇ ਦੇ ਚੱਵਾਂ ਸੱਜਣਾ ਨੂੰ ਵਡਿਆਈ ਤੇ ਖਤਾਬ ਜੇਹੜੇ ਸ੍ਰੀ ਹਜ਼ੂਰ ਵਾਇਸਰਾਏ ਨੇ ਉਨ੍ਹਾਂ ਦੀ ਸੇਵਾ ਦੇ ਕਾਰਨ ਬਖ਼ਸ਼ੇ ਹਨ, ਦੇਂਦਾ ਹਾਂ। ਏਹ ਇਕ ਅਦੁਤੀ ਵਿਸ਼ੇਸ਼ਤਾ ਤੇ ਵਡਿ-ਆਈ ਹੈ,ਪਰ ਜੋ ਭਾਗ ਰੁਹਤਕ ਇਸ ਲੜਾਈ ਵਿੱਚ ਲੈ ਰਹਿਆ ਹੈ, ਉਸਦੇ ਸਾਮ੍ਹਣੇ ਇਹ ਸਨਮਾਨ ਅਜੇ ਅਧੂਰਾ ਹੈ। ਇਹਨੂੰ ਛਡਕੇ ਦੂਜੀਆਂ ਬਖ਼ਸ਼ਸ਼ਾਂ ਦਾ ਜਗੀਰਾਂ, ਖਤਾਬ ਤੇ ਸਿਰੋਪਾ ਤੇ ਜ਼ਮੀਨਾਂ ਦਿੱਤੀਆਂ ਗਈਆਂ ਹਨ ਤੇ ਹੋਰ ਵੀ ਦਿੱਤੀਆਂ ਜਾਣ ਗੀਆਂ ਹੁਨ ਇਨ੍ਹਾਂ ਸੱਜਣਾ ਨੂੰ ਛੱਡਕੇ ਜਿਨ੍ਹਾਂ ਦੀ ਅੱਜ ਇੱਥੇ ਵਡਿਆਈ ਹੋਈ ਹੈ ਉਨ੍ਹਾਂ ਲੜਾਈ ਦੀਆਂ ਵਡਮੁਲੀਆਂ ਸੇਵਾ ਦਾ ਵਿਸ਼ੇਸ਼ ਕਰਕੇ ਵਰਨਣ ਕਰਨਾ ਚਾਹੁੰਦਾ ਹਾਂ । ਜੇਹੜੀਆਂ ਆਨਰੇਬਲ ਮਿਸਟਰ ਲਾਲ ਚੰਦ ਤੇ ਆਨਰੇਰੀ ਕਪਤਾਨ ਹਨਵੰਤ ਸਿੰਘ ਨੇ ਕੀਤੀਆਂ ਹਨ, ਜਿਨ੍ਹਾਂ ਨੂੰ ਵੇਖਕੇ ਮੈਂ ਵਡਾ ਹੀ ਪ੍ਰਸੰਨ ਹੋਇਆ ਹਾਂ। ਕਿ ਓਹ ਅੰਬਾਲੇ ਦੇ ਲੋਕਾਂ ਵਿਚ ਸਵਾਸ ਪਾਣ ਲਈ ਇਥੇ ਆਏ ਹੋਏ ਹਨ। ਪੰਜਾਬ ਦੇ ਇਸ ਟੁਕੜੇ ਵਿਚ ਕਿਸੇ ਹੋਰ ਦੋ ਸਜਣਾਂ ਇਨ੍ਹਾਂ ਤੋਂ ਵਧੀਕ ਅਪਣੇ ਤੇ ਲਾਗਵੇਂ ਦੇ ਜਿਲੇ ਵਿੱਚ ਦੇਸ ਸੇਵਾ ਦੀ ਲੋਕਾਂ ਵਿੱਚ ਇੰਨਾਂ ਭਾਵ ਪੈਦਾ ਨਹੀਂ ਕੀਤਾ। ਇਨ੍ਹਾਂ ਸਜਣਾਂ ਟੇ ਬਹੂ ਕੁਝ ਕੀਤੀ। ਤੇ ਮੈਨੂੰ ਵਿਸਵਾਸ ਹੈ ਕਿ ਓਹ ਹੋਰ ਵੀ ਬਹੁੰ ਕੁਝ ਕਰਨਗੇ ॥

ਹੁਣ ਮੈਂ ਜ਼ਿਲਾ ਹਿਸਾਰ ਦਾ ਵਰਣਣ ਕਰਦਾ ਹਾਂ। ਜ਼ਿਲਾ ਹਿਸਾਰ ਨੇ ਮੁੱਢਵਿਚ ਭਾਵੇਂ ਅੱਗੇ ਵਧਣ ਵਿਚ ਥੋੜਾ ਜਿਹਾ ਆਲਸ ਕੀਤਾ ਹੈ। ਪਰ ਤਾਂ ਵੀ ਪਿਛਲੇ ਵਰਹੇ ਇੰਨਾ ਵੱਡਾ ਵਾਧਾ ਕਰ ਦੱਸਿਆ ਹੈ, ਜਿਸਦੇ ਲਈ ਅੱਜ ਇਸਦੇ

ਭਾਗ ਵਿਚ ਖਤਾਬ, ਸਿਰੋਪਾ ਤੇ ਵਡਿਆਈ ਦੀਆਂ ਤਲਵਾਰਾਂ ਆਈਆਂ ਹਨ । ਰੁਹਤਕ ਤੇ ਹਿਸਾਰ ਦੀ ਹੋਰਨਾਂ ਜਾਤੀਆਂ ਜੱਟਾਂ, ਰਾਜਪੂਤਾਂ, ਬ੍ਰਹਮਣਾਂ, ਅਹੀਰਾਂ, ਗੁੱਜਰਾਂ, ਹਿੰਦੂਆਂ ਤੇ ਮੁਸਲਮਾਨਾਂ ਵਿਚ ਇਸ ਕਰਕੇ ਇਕ ਮਿਤ੍ਰਤਾ ਭਰੀਰੀਸ ਉਤਪਨ ਹੋ ਗਈ ਹੈ ਤੇ ਉਨਹਾਂ ਨੇ ਇਕ ਦੂਜੇ ਤੋਂ ਅੱਗੇ ਵਧਣ ਦੇ ਜਤਨ ਕੀਤੇ ਹਨ। ਪਰ ਮੈਂ ਇਹ ਕਹੇ ਬਿਨਾਂ ਨਹੀਂ ਰਹ ਸਕਦਾ ਹਾਂ ਕਿ ਮੈਨੂੰ ਇਕ ਜਾਤੀ ਤੋਂ ਵੱਡੀ ਨਿਰਾਸਾ ਹੈ। ਮੇਰਾ ਤਾਤਪ੍ਰਯ ਹਿਸਾਰ ਤੇ ਫੀਰੋਜਪੁਰ ਦੇ ਵੈਸ਼ਨਵੀਆਂ ਤੋਂ ਹੈ। ਦੋ ਬਰਸ ਹੋਏ ਕਿ ਹਿਸਾਰ ਦੇ ਵੈਸ਼ਨਵੀਆਂ ਦਾ ਡੇਪੂਟੇਸ਼ਨ ਮੇਰੇ ਪਾਸ ਆਇਆ ਸੀ, ਜਿਹਦੇ ਵਿਚ ਓਨਹਾਂ ਨੇ ਇਹ ਇਛਾ ਪ੍ਰਗਟ ਕੀਤੀ ਸੀ ਕਿ ਓਹ ਫੌਜ ਵਿਚ ਸੇਵਾ ਕਰਨੀ ਚਾਹਦੇ ਤੇ ਮੈਨੂੰ ਇਹ ਪ੍ਰੇਰਨਾ ਕੀਤੀ ਕਿ ਮੈਂ ਜਤਨ ਕਰਾਂ ਕਿ ਕਿਸੀ ਪ੍ਰਕਾਰ ਓਨਹਾਂ ਦੀ ਜਾਤੀ ਉੱਤੇ ਫੌਜ ਵਿਚ ਨ ਲਏ ਜਾਣ ਦੀ ਜੇਹੜੀ ਲੀਕ ਹੈ, ਹਟ ਜਾਵੇ। ਮੈਂ ਥੋੜੀ ਜਿਹੀ ਸੋਚ ਦੇ ਪਿੱਛੋਂ ਇਹੋ ਕੀਤਾ ਤੇ ਉਨਹਾਂ ਦੇ ਫੌਜ ਭਰਤੀ ਹੋਣ ਲਈ ਜੋ ਰੋਕ ਆਹੀ। ਉਹਨੂੰ ਦੂਰ ਕਰਾ ਦਿਤਾ। ਪਰ ਤਦ ਵੀ ਓਹਨਾਂ ਦੇ ਬਹੁਤ ਥੋੜੇ ਪੁਰਸ਼ ਭਰਤੀ ਹੋਏ ਹਨ ਤੇ ਜੇਹੜੇ ਹੋਏ ਹਨ, ਓਹ ਮਗਰੋਂ ਨੱਠ ਗਏ। ਇਸ ਤ੍ਰੁਟੀ ਤੋਂ ਮੈਨੂੰ ਲਜਤ ਹੋਣਾ ਪਇਆ। ਮੈਂ ਆਸਾ ਕਰਦਾ ਹਾਂ ਕਿ ਵੈਸ਼ਨਵ ਜਾਤੀ ਇਸ ਕਲੰਕ ਨੂੰ ਧੋ ਦੇਵੇਗੀ। ਜੇਕਰ ਇਸ ਜਾਤੀ ਨੇ ਇਸ ਅਵਸਰ ਨੂੰ ਖੋ ਦਿੱਤਾ ਤਾਂ ਫਿਰ ਅਜੇਹਾ ਸਮਾ ਹੱਥ ਨਹੀਂ ਆਵੇਗਾ। ਕਿਉਂਕਿ ਮੈਂ ਨਿਸੰਕ ਏਹ ਆਖਦਾ ਹਾਂ ਅੱਗੇ ਸਭ ਤੋਂ ਵਡੇ ਅਧੀਕਾਰ ਤੋੜੇ ਓਹ ਸਮਾਜਿਕ ਹੋਣ ਜਾਂ ਰਾਜ ਸੰਬੰਧੀ ਜਾਂ ਪੋਲੀਟੀਕਲ। ਓਸ ਜਾਤੀ ਯਾ ਮਤ ਦੇ ਮੰਨੇ ਜਾਣਗੇ? ਜਿੰਨੇ ਇਸ ਮਹਾਂਯੁਧ ਵਿਚ ਰਾਜ ਰਾਜੇਸਵਰ ਮਹਾਰਾਜ ਦੇ ਆਦੇਸ ਨੂੰ ਪੂਰਾ ਪੂਰਾ ਮੰਨਿਆਂ ਹੈ, ਮੇਰਾ ਏਹ ਕਥਨ, ਕੇਵਲ ਵੈਸਨਵੀਓਂ ਲਈ ਹੀ ਨਹੀਂ ਪਰੰਤੂ ਸਭ ਲਈ ਹੈ, ਸੱਜਣੋ! ਹੁਣ ਮੈਂ ਜਿਲਾ ਅੰਬਾਲਾ ਦੀ ਵਲ ਧਿਆਨ ਕਰਦਾ ਹਾਂ, ਇਹਦੀ ਵਸੋਂ ਰੁਹਤਕ ਤੋਂ ਵਧ ਤੇ ਜਿਲਾ ਅੰਬਾਲਾ ਦੇ ਨੇੜੇ ਨੇੜੇ ਹਨ ਪਰੰਤੂ ਰੁਹਤਕ ਨੇ ਇਸ ਜਿਲੇ ਤੋਂ ਚੌਗੁਣੇ ਤੇ ਹਿਸਾਰ ਨੇ ਦੂਣੇ ਸਿਪਾਹੀ ਫੌਜ ਵਿਚ ਦਿਤੇ ਹਨ। ਪੈਹਲੀ ਜਨਵਰੀ ੧੯੧੭ ਰੁਹਤਕ ਦੇ ੧੨੦੧ ਸਿਪਾਹੀ ਫੌਜ ਵਿਚ ਸਨ, ਹਿਸਾਰ ਦੇ ੫੫੯੧ ਪਰ ਅੰਬਾਲਾ ਦੇ ਨਿਰੇ ੨੬੧੦, ਇਨ੍ਹਾਂ ਵਿਚ ਸੌ ਵਿਚੋਂ ਸਤਰ ਜੱਟ ਸਿੱਖ ਹਨ, ਤਦ ਥੋਂ ਪੈਹਲੀ ਜੁਲਾਈ ਤੋੜੀ ਰੁਹਤਕ ਵਿੱਚ ੨੭੬੩, ਹਿਸਾਰ ਵਿੱਚੋਂ ੧੩੪੦ ਰੰਗਰੂਟ ਭਰਤੀ ਹੋਏ, ਪਰ ਅੰਬਾਲੇ ਵਿਚ ਨਿਰੇ ੪੩੭, ਮੈਂ ਇਹ ਸਵੀਕਾਰ ਕਰਦਾ ਹਾਂ, ਜੇ ਅੰਬਾਲਾ ਹੋਰ ਕੰਮਾਂ ਵਿਚ ਅਜੇਹਾ ਭੈੜਾ ਨਹੀਂ ਰਹਿਆ। ਜੰਗ ਦੇ ਵੱਖੋ ਵੱਖ ਫੰਡਾਂ ਵਿਚ ਚੰਦਾ ਦੇਣੇ ਰੋਗੀਆਂ ਤੇ ਫੱਟਿਆਂ ਹੋਇਆਂ ਦੀ ਸਹਾਇਤਾ ਲਈ ਇੰਨੇ ਪ੍ਰਸੰਸਾ ਯੋਗ ਉਦਾਰਤਾ ਵਿਖਾਈ, ਪਰ ਜੋੜ ਸੁਧਰਿਣ ਵਿੱਚ ਵੀ ਅੰਬਾਲਾ ਇਕ ਵਡੀ ਛਾਵਨੀ ਵੱਡਾ ਸ਼ਹਿਰ ਤੇ ਧਨਾਢ ਹੋਇਆਂ ਵੀ ਅਜੇ ਤਕ ਤੇ ਹਿਸਾਰ ਤੋਂ ਪਿੱਛੇ ਹੈ॥

ਮੈਂ ਏਹ ਤਾਂ ਕਦੇ ਵੀ ਨਹੀਂ ਕਵ੍ਹਾਂਗਾ ਕਿ ਇਸ ਨਿਖੇਧ ਦਾ ਕਾਰਣ ਪਰਮਾਤਮਾ ਨਾ ਕਰੇ, ਦੇਸਭਗਤੀ ਜਾ ਫੌਜੀ ਜੋਸ਼ ਦਾ ਘਾਟਾ ਹੈ। ਮੈਂ ਏਹ ਕਹਣਾ ਚਾਂਹਦਾ ਹਾਂ, ਕਿ ਇਹਦਾ ਕਾਰਣ ਪਿਛਲੇ ਦਿਨਾਂ ਵਿਚ ਕਿਸੀ ਨਿਯਮ ਅਨੁਸਾਰ ਤੇ ਮੇਲਵੇਂ ਜਤਨ ਦਾ ਅਭਾਵ ਹੈ, ਹੁਣ ਇਸ ਜਿਲੇ ਦੇ ਅਫਸਰਾਂ ਮੇਜਰ ਪਾਈ ਤੇ ਉਨ੍ਹਾਂ ਦੇ ਅਸਿਸਟੰਟ ਦੀ ਸੰਮਤੀ ਨਾਲ ਨੇਮ ਯੁਕਤ ਭਰਤੀ ਕਰਣ ਦਾ ਪ੍ਰਬੰਧ ਕੀਤਾ। ਹੁਣ ਇਕ ਅਸਿਸਟੰਟ ਅਫਸਰ ਭਰਤੀ ਨੂੰ ਛੱਡੇ ਇਕ ਅਸਿਸਟੰਟ ਅਫਸਰ ਭਰਤੀ ਜ਼ਿਲਾ ਦੇੱਤਾ ਜਾਵੇਗਾ। ਮੈਨੂੰ ਪੂਰੀ ਆਸਾ ਹੈ। ਕਿ ਜਿਲਾ ਅੰਬਾਲਾ ਇਸ ਪ੍ਰੀਖਾ ਵਿਚ ਪੂਰਾ ਨਿਕਲੇਗਾ, ਅਤੇ ਜੇ ਆਪਣੇ ਗਵਾਂਢੀਆਂ ਦੀ ਬਰਾਬਰੀ ਕਰ ਸਕੇਗਾ। ਹੁਣ ਅਸੀ ਯੁਧ ਸਮਾਪਤੀ ਦੀ ਉਡੀਕਪੌੜੀਤੇ ਹਾਂ ਪਿਛਲੇ ਸਾਲ ਸਾਡੀ ਵਿਜੇਕਾਰੀ ਫੌਜਨੇ ਮੈਸੋਪੇਟੋਮੀਆ ਕੀ ਤੇ ਪੂਰਬੀ ਅਫਰੀਕਾ ਵਿਚ ਕੀਤੇ ਫਰਾਂਸ ਤੇ ਫਲੈਂਡਰਜ਼ ਵਿਚ ਕੀ ਹਰ ਪਾਸੇ ਪੂਰੀ ਪੂਰੀ ਫਤਹਪਾਈ ਹੈ।ਤੇ ਸਤ੍ਰੂ ਦੀ ਬਲ ਤੇ ਨੀਂਹ ਹਲ ਗਈ ਹੈ। ਪਰ ਅਜੇ ਟੋਟੇ ਟੋਟੇ ਨਹੀਂ ਹੋਈ, ਇਸ ਕਾਰਣ ਯੁਧ ਨੂੰ ਛੇਤੀ ਜੈ ਨਾਲ ਸਮਾਪਤ ਕਰਣ ਲਈ ਇਕ ਵਡਾ ਯਤਨ ਕਰਨਾ ਲੋੜੀਦਾ ਹੈ ਇੱਥੇ ਭਾਰਤ ਵਿਚ ਤੋੜੇ ਅਸੀ ਅੰਗ੍ਰੇਜ਼ੀ ਬੇੜੇ ਦੇ ਕਾਰਣ ਯੁਧ ਦੇ ਵੱਡੇ ਭਯਾਨਕ ਤੇ ਡਰੌਣੇ ਸਿੱਟੇ ਤੋਂ ਬਚੇ ਹੋਏ ਹਾਂ, ਪਰ ਤਦ ਵੀ ਅਸੀਂ ਉਨਹਾਂ ਪੀੜਾਂ ਦੁੱਖਾਂ ਅਤੇ ਹਾਨੀਆਂ ਨੂੰ ਅਨਭਵ ਕਰਣ ਲੱਗ ਪਏ ਹਾਂ, ਜੇੜ੍ਹੇ ਯੁਧ ਦੇ ਨਾਲ ਜੁੜੀਆਂ ਹੋਂਦੀਆਂ ਹਨ। ਮਹਾਂ ਬ੍ਰਿਟਨ ਜਿਸ ਦੀ ਵੱਸੋਂ ਸਾਢੇ ਚਾਰ ਕਰੋੜ ਹੈ। ੫੦ ਲੱਖ ਜਵਾਨ ਫੌਜ ਵਿਚ ਅਤੇ ੫ ਲੱਖ ਜੰਗੀ ਬੇੜੇ ਵਿਚ ਤੇ ਇਨ੍ਹਾਂ ਨੂੰ ਛੱਡਕੇ ਇਸ ਦੇ ੩੦ ਜਾਂ ੪੦ ਲੱਖ ਪੁਰਸ਼ ਯੁਧ ਦੇ ਹੋਰਨਾਂ ਵੱਡਿਆਂ ਅਵਸਿਕ ਕੰਮਾਂ ਵਿਚ ਅਥਵਾ ਯੁਧ ਸਾਮੱਗਰੀ ਜਹਾਜ ਬਣਾਣ ਤੇ ਕੋਲੇ ਦੀਆਂ ਖਾਂਵਿਆਂ ਤੇ ਲਗੇ ਹੋਏ ਹਨ। ਅਥਵਾ ਸਾਰੇ ਇਕ ਕਰੋੜ ਮਨੁੱਖ ਯੁਧ ਦੇ ਕੰਮਾਂ ਵਿਚ ਲਗੇ ਹੋਏ ਹਨ। ਨਵੀਂ ਵਸੂਆਂ ਦੇ ਜਿਨਹਾਂ ਦੀ ਸਾਰੀ ਵੱਸੋਂ ੧੩ ਕਰੋੜ ਹੈ। ਇਸ ਵੇਲੇ ੧੦ ਲਖ ਸ਼ਸਤ੍ਰ ਧਾਰੀ ਫੌਜ ਵਿੱਚ ਪਾਏ ਜਾਂਦੇ ਹਨ। ਨਈ ਵਸੂਆ ਦੇ ਆਮੋ ਸਾਮਣੇ ਰਖਕੇ ਭਾਰਤ ਦੀ ਸੈਨਾ ਦੀ ਗਿਣਤੀ ਥੋੜੀ ਜਾਪਦੀ ਹੈ। ਤਾਵੀਂ ਸਾਨੂੰ ਪੰਜਾਬੀਆਂ ਨੂੰ ਇਸ ਗੱਲ ਤੇ ਠੀਕ ਮਾਨ ਤੇ ਵਡਿਆਈ ਹੈ ਕਿ ਅਸੀਂ ਸ਼ੇਸ਼ ਭਾਰਤ ਦੇ ਨਾਲੋਂ ਵਧੀਕ ਭਾਗ ਲੈ ਰਹੇ ਹਾਂ। ਪਹਿਲੀ ਜਨਵਰੀ ਨੂੰ ਭਾਰਤ ਦੇ ੨੬੪੦੦੦ ਸਿਪਾਹੀਆਂ ਵਿਚ ੧੪੭੦੦ ਅਥਵਾ ਪੂਰੀ ਅੱਧੀ ਗਿਣਤੀ ਪੰਜਾਬੀਆਂ ਦੀ ਸੀ। ਜੇ ਕਰ ਅਸੀਂ ਸੂਰਬੀਰ, ਗੋਰਖਿਆਂ ਨੂੰ ਭਾਰਤ ਦੀ ਫੌਜ ਤੋਂ ਵਖਰੇ ਸਮਝੀਏ ਤਾਂ ਸਾਡੀ ਸੈ ਵਿੱਚੋਂ ੫੯ ਹੈ। ਅੱਗੋਂ ਸਰਕਾਰ ਦੀ ਦ੍ਰਿਸ਼੍ਟੀ ਪੂਰੇ ਵਿਸਵਾਸ ਨਾਲ ਪੰਜਾਬ ਵਲ ਹੈ। ਜੋ ਇਹ ਸਿਪਾਹੀਆਂ ਦਾ ਵੱਡਾ ਸਾਰਾ ਭਾਗ ਦੇਵੇਗਾ। ਸਾਨੂੰ ਇਹ ਕਰ ਦੱਸਣਾ ਚਾਹੀਦਾ ਹੈ, ਕਿ ਗਵਰਮਿੰਟ ਦਾ ਇਹ ਵਿਸ਼ਵਾਸ ਕੁਥਾਈਂ ਨਹੀਂ, ਤੇ ਏਹ ਕਾਰਜ ਫਲ ਪਾਣ ਲਈ ਸਾਨੂੰ ਦੂਣਾ ਨਹੀਂ ਤ੍ਰੀਣਾ ਜਤਨ ਕਰਨਾ ਚਾਹੀਦਾ ਹੈ। ਅਗਲੇ ਵਰਸ ਸਾਨੂੰ ਇੱਨੇ ਜਵਾਨ ਦੇਣੇ ਚਾਹੀਦੇ ਹਨ। ਜਿਤਨੇ ਅਸਾਂ ਪਿਛਲੇ ਤਿੰਨ ਵਰਸਾਂ ਵਿਚ ਲੜਾਈ

ਛਿੜਨ ਤੋਂ ਮਗਰੋਂ ਦਿੱਤੇ ਹਨ। ਏਹ ਮੰਗ ਬਹੁੰ ਦਿਸਦੀ ਹੋਵੇਗੀ, ਪਰ ਏਹ ਕੇਵਲ ਥੋੜੇ ਚਿਰ ਲਈ ਹੈ, ਜਿਵੇਂ ਤੁਸੀ ਸੱਜਣ ਜਾਣਦੇ ਹੋ, ਉਨ੍ਹਾਂ ਪੁਰਸ਼ਾਂ ਨੇ ਜੇਹੜੇ ਹੁਣ ਸੈਨਾ ਵਿਚ ਭਰਤੀ ਹੁੰਦੇ ਹਨ, ੫੦ ਰੁਪਏ ਦੀ ਬਖਸ਼ੀਸ਼ ਦਿੱਤੀ ਜਾਂਦੀ ਹੈ ਤੇ ਉਨ੍ਹਾਂ ਨੂੰ ਯੁੱਧ ਸਮਾਪਤੀ ਮਗਰੋਂ ੬ ਮਹੀਨੇ ਤਾਈਂ ਸੈਨਾ ਵਿਚ ਰਹਣਾ ਹੋਵੇਗਾ। ਮੈਂ ਤੁਹਾਨੂੰ ਪ੍ਰੇਰਦਾ ਹਾਂ ਕਿ ਤੁਸੀ ਇਹ ਗੱਲ ਚੰਗੀ ਚੇਤਾ ਰੱਖੋ। ਜੇ ਓੜਕ ਦੋ ਵਰ੍ਹਿਆਂ ਤਾਈਂ ਇਹਥੋਂ ਬਹੁਤ ਘਟ ਇਨਹਾਂ ਪੁਰਖਾਂ ਨੂੰ ਇਹਦੇ ਮਗਰੋਂ ਓਹ ਅਪਨੇ ਘਰੀਂ ਤੇ ਵਾਹੀ ਨੂੰ ਆ ਸਕਦੇ ਹਨ। ਤੇ ਮੈਂ ਆਸਾ ਕਰਦਾ ਹਾਂ। ਜੋ ਇਨ੍ਹਾਂ ਵਿਚ ਬਹੁਤ ਸਾਰੇ ਅਜੇਹੇ ਹੋਨਗੇ ਜਿਨਾਂ ਦੀਆਂ ਛਾਤੀਆਂ ਦੇ ਤਮਗਿਆਂ ਸੰਗ ਸਜੀਆਂ ਹੋਣਗੀਆਂ। ਤੇ ਓਹ ਇਸ ਗੱਲ ਦੀਆਂ ਨਿਸ਼ਾਨੀਆਂ ਰਾਜ ਰਾਜੇਸ਼ਵਰ ਹੋਣਗੀਆਂ ਕਿ ਇਹ ਓਹ ਪੁਰਸ਼ ਹਨ ਜਿਨ੍ਹਾਂ ਅਪਣੇ ਰਾਜਾ ਤੇ ਦੇਸ ਦੀ ਸੇਵਾ ਵਿਚ ਤੇ ਜਰਮਨ ਦੇ ਅਤਯਾਚਾਰ ਨੂੰ ਜੜ੍ਹੋਂ ਪੁੱਟਣ ਵਿਚ ਭਾਗ ਲਇਆ ਹੈ ਓਹ ਅਤ-ਯਾਚਾਰ ਜਿਵੇਂ ਸਰਦਾਰ ਬਹਾਦਰ ਲਛਮਣ ਸਿੰਘ ਤੇ ਰਾਏ ਬਹਾਦਰ ਜੋਤੀ ਪ੍ਰਸਾਦ ਨੇ ਹੁਣੇ ਦੱਸਿਆ ਹੈ, ਤੇ ਜੇਹੜਾ ਅਸੀ ਅਪਣਾ ਕਠੋਰ ਅਨਭਵ ਜਾਣਦੇ ਹਾਂ। ਨਸ਼ਟ ਤੇ ਨਾਸ਼ ਨਾਲ ਲਏ ਹੋਇਆ ਹੈ ਜੇਹੜਾ ਜੇ ਯੋਰਪ ਵਿਚ ਜਿਣ ਜਾਂਦਾ। ਤਾਂ ਬਗਦਾਦ ਦੀ ਰਾਹੀਂ ਈਰਾਨ ਤੇ ਕਾਬਲ ਨੂੰ ਪੈਰਾਂ ਤਲੇ ਕੁਚਲ ਦੇਂਦਾ। ਏਹ ਜਰਮਨੀ ਦਾ ਪੱਕਾ ਵਿਚਾਰ ਸੀ ਪਰ ਸਾਡੀ ਭਾਰਤੀ ਸੈਨਾ ਤੇ ਅੰਗਰੇਜ ਸੈਨਾ ਦੀ ਸੂਰਬੀਰਤਾ ਨੇ ਇਸ ਭਯ ਨੂੰ ਪੂਰਾ ਪੂਰਾ ਦੂਰ ਕਰ ਦਿੱਤਾ ਹੈ। ਤੇ ਬਗਦਾਦ ਜਿੱਥੇ ਜਰਮਨਾਂ ਦਾ ਵਿਚਾਰ ਸੀ ਜੇ ਓਹ ਫੌਜੀ ਸੜਕਾਂ ਬਣਾ ਭਾਰਤ ਤੇ ਹੱਲਾ ਕਰਣਗੇ। ਓਹ ਇਸ ਵੇਲੇ ਸਾਡੇ ਹੱਥਾਂ ਵਿੱਚ ਹੈ ਤੇ ਸਾਡੀ ਭਾਰਤ ਰਾਜਧਾਨੀ ਦੇ ਬਚੌਣ ਦੀ ਬਾਹਰਲੀ ਹੱਦ ਹੈ। ਸਾਡੀ ਭਾਰਤੀ ਸੈਨਾ ਇਸ ਵੇਲੇ ਬਹੁਤ ਤਾ ਮੈਸੋਪੋਟੇਮੀਆ ਵਿੱਚ ਇਕੱਠੀ ਹੋਈ, ਜਿੱਥੇ ਓਹ ਅਪਨੇ ਕਮਾਨਾ ਕੇਵਲ ਸਤ੍ਰੂ ਨੂੰ ਯੂਰਪ ਵਿਚ ਰੋਕਣ ਲਈ ਸਹਾ-ਇਤਾ ਕਰ ਰਹੀ ਹੈ। ਪਰੰਤੂ ਸਾਡੇ ਭਾਰਤ ਦੇ ਘਰ ਬਾਰਲੀ ਵੀ ਇੱਸੇ ਪ੍ਰਕਾਰ ਬਚਾ ਰਹੀ ਹੈ। ਮੈਨੂੰ ਸੰਦੇਹ ਹੈ ਕਿ ਇਹ ਭਾਰੀ ਘਟਨਾ ਵੀ ਚੰਗੀ ਪਰਕਾਰ ਨਹੀਂ ਸਮਝੀਆਂ ਜਾਂਦੀਆਂ। ਇਸ ਲਈ ਮੈਂ ਤੁਸਾਂ ਸੱਜਣਾਂ ਨੂੰ ਆਖਦਾ ਹਾਂ ਕਿ ਜਿਸ ਵੇਲੇ ਤੁਸੀਂ ਨਵੀਂ ਭਰਤੀ ਲਈ ਬਾਹਰ ਜਾਵੋ ਤਾਂ ਆਪਣੇ ਆਦਮੀਆਂ ਦੇ ਮਨਾਂ ਉਤੇ ਇਹ ਗੱਲਾਂ ਜਮਾ ਦੇਵੋ ॥

ਹੁਣ ਮੈਂ ਅੰਬਾਲਾ ਵਿਭਾਗ ਦੇ ਹਰੇਕ ਜਾਤੀ ਨੂੰ ਬੋਲਕੇ ਆਖਦਾ ਹਾਂ। ਵੱਡੇ ਵੱਡੇ ਜਗੀਰਦਾਰਾਂ ਨੂੰ ਜਿਨ੍ਹਾਂ ਤੇ ਗੌਰਮਿੰਟ ਦੇ ਵੱਡੇ ਵੱਡੇ ਰਿਣ ਹਨ, ਮਤਾਂ ਤੇ ਜਾਤੀਆਂ ਦੇ ਮੁਖੀਆਂ ਨੂੰ ਭਾਵੇਂ ਓਹ ਨਗਰਾਂ ਵਿਚ ਹੋਣ ਜਾਂ ਪਿੰਡਾਂ ਵਿਚ। ਜੈਲ-ਦਾਰਾਂ, ਨੰਬਰਦਾਰਾਂ ਤੇ ਜਿਮੀਦਾਰਾਂ ਨੂੰ ਤੇ ਫੌਜੀ ਅਫਸਰਾਂ ਜਿਨਹਾਂ ਨੂੰ ਮੈਂ ਅਜ ਵੇਖ ਕੇ ਵੱਡਾ ਪ੍ਰਸੰਨ ਹੋਇਆ ਹਾਂ। ਜਿਨਹਾਂ ਸਰਕਾਰ ਦਾ ਲੂਣ ਖਾਦਾ ਹੈ ਤਾਂ ਜੋ ਓਹ ਰਲ

ਮਿਲ ਕੇ ਵੱਡਾ ਯਤਨ ਕਰਣ, ਜੋ ਦਖਣ ਤੇ ਪੂਰਬ ਪੰਜਾਬ ਦੀ ਮਹਾਨਤਾ ਦੇ ਜੋਗ ਹੋਨ। ਰੁਹਤਕ ਨੇ ਤੁਹਾਡੇ ਲਈ ਇਕ ਚੰਗਾ ਦ੍ਰਿਸ੍ਰਾਂਤ ਰੱਖਿਆ ਹੈ। ਭਾਰਤ ਦੇ ੨੫੩ ਜਿਲਿਆਂ ਵਿੱਚੋਂ ਇਸਦਾ ਨੰਬਰ ਤੀਜਾ ਹੈ। ਰੁਹਤਕ ਨੂੰ ਏਹ ਯਤਨ ਕਰਨਾ ਚਾਹੀਦਾ ਹੈ ਕਿ ਓਹ ਰਾਵਲ ਪਿੰਡੀ ਤੇ ਜਿਹਲਮ ਤੋਂ ਵਧੇ। ਜਿਨ੍ਹਾਂ ਦਾ ਨੰਬਰ ਪਹਲਾ ਤੇ ਦੂਜਾ ਹੈ। ਤੇ ਹਿਸਾਰ ਤੇ ਗੁੜਗਾਓਂ ਨੂੰ ਜਿੱਥੇ ਅਜੇ ਤਕ ਚੰਗਾ ਕੰਮ ਹੋ ਰਹਿਆ ਹੈ ਇਹ ਜਤਨ ਕਰਨਾ ਚਾਹੀਦਾ ਹੈ ਕਿ ਓਹ ਰੁਹਤਕ ਦੇ ਨਾਲ ਅਪੜ ਜਾਣ। ਅੰਬਾਲਾ ਤੇ ਕਰਨਾਲ ਦੇ ਪੁਰਾਨੇ ਇਤਹਾਸਿਕ ਜਿਲਿਆਂ ਨੂੰ ਅਪਨੇ ਉਤੋਂ ਏਹ ਭੈੜੀ ਲੀਕ ਹਟਾਣੀ ਚਾਹੀਦੀ ਹੈ। ਤਾਂ ਜੋ ਏਹ ਨ ਕਹਿਆਜਾਏ ਕਿ ਉਨਹਾਂ ਅਪਨੀ ਵਸੋਂ ਅਪਣੀ ਸਾਖੀਆਂ ਦੇ ਬਰਾਬਰ ਇਸ ਉੱਤਮ ਕੰਮ ਵਿਚ ਭਾਗ ਨਹੀਂ ਲਿਆ। ਮੈਂ ਇਸ ਅਪੀਲ ਦੇ ਫਲ ਨੂੰ ਵੱਡੀ ਦ੍ਰਿਸ਼ਟੀ ਨਾਲ ਵੇਖਾਂਗਾ। ਭਰਤੀ ਦੇ ਨਕਸ਼ੇ ਹਰ ਮਹੀਨੇ ਮੇਰੇ ਪਾਸ ਆਉਂਦੇ। ਤੇ ਮੈਨੂੰ ਪੂਰੀ ਆਸਾ ਹੈ ਜੋ ਅਜ ਤੋਂ ਪਿੱਛੇ ਮੈਂ ਅੰਬਾਲਾ ਵਿਭਾਗ ਦੇ ਹਰੇਕ ਜ਼ਿਲੇ ਨੂੰ ਵਧਾਈ ਤੇ ਵਡਿਆਈ ਜੋਗ ਪਾਵਾਂਗਾ। ਜਿਵੇਂ ਤੁਹਾਡੇ ਕਮਿਸ਼ਨਰ ਸਾਹਿਬ ਨੇ ਆਖਿਆ ਹੈ। ਜੇਕਰ ਸਿਟਾ ਚੰਗਾ ਨਿਕਲਿਆ ਤਾਂ ਮੈਂ ਖਤਾਬ ਤੇ ਇਨਾਮ ਵੰਡਣ ਲਈ ਆਵਾਂਗਾ॥

———

## ੩ ਅਗਸਤ ੧੯੧੭ ਨੂੰ ਦਰਬਾਰ ਲੁਧਿਆਨਾਂ ਦੀ ਵਕਤ੍ਰਤਾ

ਸੱਜਣੋ!

ਮੋਹਲੇ ਧਾਰ ਵਰਸਾਂ ਦੇ ਹੋਣ ਤੇ ਵੀ ਆਪ ਇੱਥੇ ਪਧਾਰੇ। ਹੋ ਸਕਦਾ ਹੈ, ਕਿ ਕੁਝ ਖੇਚਲ ਹੋਈ ਹੋਵੇ, ਪ੍ਰੰਤੂ ਵਰਸ਼ਾ ਦਾ ਫਲ ਚੰਗਾ ਹੋਵੇਗਾ॥

ਜੇਹੜਾ ਐਡਰਸ ਤੁਸਾਂ ਭੇਂਟ ਕੀਤਾ ਹੈ। ਉਸਦੇ ਲਈ ਮੈਂ ਸੱਚੇ ਮਨ ਨਾਲ ਆਪਦਾ ਧਨਵਾਦ ਕਰਦਾ ਹਾਂ। ਤੇ ਮੈਂ ਵਿਸਵਾਸ ਨਾਲ ਕਹ ਸਕਦਾ ਹਾਂ ਕਿ ਉਨਹਾਂ ਅਗਿਣਤ ਐਡਰਸਾਂ ਵਿਚੋਂ ਜੇਹੜੇ ਮੇਰੇ ਸਾਮ੍ਹਣੇ ਭੇਟਾਹੁੰਦੇ ਰਹੇ ਹੈਨ ਥੋੜੇ ਹੀ ਅਜੇਹੇ ਹੋਣਗੇ। ਜਿਨ੍ਹਾਂ ਦੇ ਭੇਟਾਂ ਹੋਣਤੇ ਮੈਨੂੰ ਇਹਦੇ ਨਾਲ ਵਧੀਕ ਅਨੰਦ ਜਾਂ ਵਧੀਕ ਖ਼ੁਸ਼ੀ ਹੋਈ ਹੋਵੇ, ਆਪਦਾ ਜ਼ਿਲਾ ਭਾਵੇਂ ਪੰਜਾਬ ਵਿਚ ਸਭਨਾਂ ਨਾਲੋਂ ਛੋਟਾ ਜਾਂ ਘੱਟ ਵੱਸੋਂ ਜ਼ਿਲਿਆਂ ਵਿਚ ਕਿਉਂ ਨ ਹੋਵੇ, ਪਰ ਪਿਛਲੇ ਤਿੰਨ ਵਰਹਿਆਂ ਵਿਚ ਤੁਹਾਡੇ ਕੰਮਾਂ ਦਾ ਇਤਹਾਸ ਜੇਹਾ ਹੈ। ਜੇੜ੍ਹਾ ਇਸ ਭਗਤੀ ਭਾਵ ਤੇ ਵਿਸਾਲ ਹਿਰਦਯ ਪ੍ਰਾਂਤ ਦੇ ਕਿਸੇ ਜ਼ਿਲੇ ਦੀ ਵਡਿਆਈ ਤੇ ਮਾਨ ਦੇ ਯੋਗ ਹੋ ਸਕਦਾ ਹੈ। ਆਪਨੇ ਉਸ ਐਡਰਸ ਤੇ ਓਹਦੇ ਉੱਤ੍ਰ

ਲਈ ਕਹਿਆ ਹੈ, ਜੇਹੜਾ ਜੁਲਾਈ ੧੯੧੪ ਜਾਂ ਲੜਾਈ ਦੇ ਠੀਕ ਪਹਿਲਾਂ ਤੁਸਾਂ ਮੇਰੀ ਛੇਟਾ ਕੀਤਾ ਸੀ। ਜੇਕਰ ਇਨਹਾਂ ੩ ਵਰਸ੍ਹਾਂ ਦੇ ਕੰਮਾਂ ਤੇ ਦ੍ਰਿਸ਼ਟੀ ਦੌੜਾਈ ਜਾਵੇ, ਤਾਂ ਆਪ ਅਪਣੇ ਆਪ ਨੂੰ ਵਧਾਈ ਤੇ ਮਾਨ ਯੋਗ ਪਾਓਂਗੇ। ਕਿਉਂਕਿ ਜੇਹੜਾ ਵਿਸਵਾਸ ਤੇ ਆਸ ਉਨ੍ਹਾਂ ਉਸ ਵੇਲੇ ਦਿਲਾਯਾ ਸੀ। ਤੁਸਾਂ ਓਹਨੂੰ ਪੂਰਾ ਕਰ ਦੱਸਿਆਹੈ। ਉਸ ਸਮਤੀ ਤੇ ਜੇਹੜੀ ਮੈਂ ਉਸ ਵੇਲੇ ਤੁਹਾਨੂੰ ਗਵਰਮਿੰਟ ਤੇ ਉਹ ਦੇ ਅਫਸਰਾਂ ਦੀ ਸਹਾਇਤਾ ਲਈ ਤੇ ਮਿਲਜੁਲ ਕੇ ਕੰਮ ਕਰਨ ਲਈ ਦਿੱਤੀ ਸੀ। ਤੁਸਾਂ ਉਸਤੇ ਪੂਰਾ ੨ ਆਚਾਰ ਕੀਤਾ ਹੈ। ਇਸ ਕਾਰਣ ਮੈਂ ਤੁਹਾਨੂੰ ਵਧਾਈ ਦੇਂਦਾ ਹਾਂ॥

ਏਹ ਤਿੰਨ ਵਰਹੇ ਪੰਜਾਬ ਲਈ ਵੱਡੀ ਪ੍ਰੀਖਯਾਦੇ ਦਿਨ ਸਨ ਤੇ ਤੁਹਾਡਾ ਜ਼ਿਲਾ ਇਕ ਵੱਡੀ ਕਠਨ ਕੁਸੌਟੀ ਤੇ ਪਰਖਿਆ ਗਇਆ ਪਰ ਤੁਸੀਂ ਇਸ ਪ੍ਰੀਖਾ ਵਿੱਚੋਂ ਵੱਡੇ ਮਾਨ ਨਾਲ ਨਿਕਲੇ ਹੋ ਅਰ ਬੜੀ ਕਠਨ ਤੇ ਔਖਤਾਈਆਂ ਦੇ ਹੁੰਦੇ ਹੋਏ ਤੁਸੀ ਅਪਨੇ ਦੇਸ ਤੇ ਰਾਜਾ ਦੀ ਸੇਵਾ ਤੇ ਕਰਤਵ ਪੂਰਾ ਕਰਣ ਵਿਚ ਪ੍ਰਪਕ ਰਹੇ ਹੋ, ਅੰਦਰਲੇ ਸ਼ਾਸਨ ਲਈ ਗੌਰਮਿੰਟ ਵੱਡੇ ੨ ਵੱਡੇ ਪੁਰਸ਼ਾਂ ਵਿਸੇਸ਼ ਕਰ ਇਸ ਜ਼ਿਲੇ ਤੇ ਨਾਲ ਦੇ ਜ਼ਿਲਿਆਂ ਦੀ ਸਿਖ ਕੁਮੇਟੀ ਦਾਦਿਲ ਤੋਂ ਧਨਵਾਦ ਕਰਦੀ ਹੈ। ਏਹ ਓਨਹਾਂ ਸਮੇ ਅਨਕੂਲ ਤੇ ਸਹਾਇਤਾ ਦਾ ਫਲ ਸੀ। ਜਿਨਾਂ ਅਫਸਰਾਂ ਨੇ ਉਸ ਰੌਲੇ ਤੇ ਅਸਾਂਤੀ ਜੇਹੜੀ ੧੯੧੫ ਦੇ ਪਹਲਿਆਂ ਛੇਆਂ ਮਹੀਨਿਆਂ ਵਿਚ ਹੋਏ ਸਨ ਮੁਢ ਵਿਚ ਹੀ ਮਲ ਸੁੱਟਿਆ ਸੀ, ਇਵੇਂ ਮਾਲਵਾ ਦੇ ਬੀਰ ਜ਼ਿਮੀਦਾਰਾਂ ਤੇ ਅਯਾਣ ਵਿਦਯਾਰਥੀਆਂ ਨੂੰ ਉਨਹਾਂ ਦੰਭੀਆਂ ਤੇ ਧੋਖੇ ਬਾਜਾਂ ਦੇ ਜਾਲ ਤੋਂ ਬਚਾਲਿਆ, ਜਿਨਹਾਂ ਵਿੱਚੋਂ ਕਈਆਂ ਨੂੰ ਨਿਰਸੰਦੇਹ ਅਸਾਡੇ ਜਰਮਨ ਸ਼ੱਤ੍ਰ ਇਸ ਕੰਮ ਲਈ ਵੱਢੀ ਦੇਂਦੇ ਰਹੇ ਸਨ। ਓਸ ਕੋਮਲ ਸਮਯ ਵਿਚ ਜੇਹੜੀ ਸਿਆਣਪ ਤੇ ਭਗਤੀ ਭਾਵ ਸਿਖ ਸੱਜਣਾਂ ਨੇ ਵਿਖਾਈ ਓਹ ਉੱਨੀ ਹੀ ਵੱਡੀ ਸੀ ਜਿਨੀਂ ਉਨਾਂ ਦੀ ਬੀਰਤਾ ਤੇ ਭਾਵੇਂ ਉਨਹਾਂ ਇਸ ਕੰਮ ਨੂੰ ਅਪਨੀ ਜਾਤੀ ਦੇ ਲਾਭ ਲਈ ਕੀਤਾ। ਪਰ ਮੇਰੇ ਲਈ ਏਹ ਵੱਡੀ ਹੀ ਪ੍ਰਸੰਤਾ ਦਾ ਸਮਯ ਹੈ ਜੋ ਗੌਰਮਿੰਟ ਨੇ ਏਹਦੇ ਪਹਿਲੇ ਹੀ ਉਨਹਾਂ ਦੀ ਸੇਵਾ ਦਾ ਮਾਨ ਕੀਤਾ ਅਰ ਅੱਜ ਵੀ ਮੈਂ ਲੁੱਧਿਆਣੇ ਤੇ ਜਲੰਧਰ ਦੀ ਸਿਖ ਕਮੇਟੀ ਨੂੰ ਪਰਵਾਨ ਪੱਤ੍ਰ ਤੇ ਖਿਲਤਾਂ ਵੰਡੀਆਂ ਹਨ। ਭਾਵੇਂ ਇਤਹਾਸ ਦਾ ਏਹ ਪਤ੍ਰ ਪੂਰਾ ਹੋ ਗਿਆ। ਪਰ ਤੁਸੀ ਉਸ ਨੂੰ ਸਦਾ ਤੁਸਦਤਾ ਤੇ ਖੁਸ਼ੀ ਨਾਲ ਵੇਖਿਆ ਕਰੋਗੇ। ਹੁਣ ਮੈਂ ਇਸ ਬਾਤ ਵਲ ਧਿਆਨ ਦਿਲਾਂਵਦਾ ਹਾਂ। ਜਿਸ ਲਈ ਵਿਸ਼ੇਸ ਕਰਕੇ ਅੱਜ ਅਸੀਂ ਇੱਥੇ ਇਕੱਠੇ ਹੋਏ ਹਾਂ, ਜਿਵੇਂ ਤੁਸਾਂ ਚੇਤਾ ਕਰਾਇਆ, ਇਸ ਗੱਲ ਨੂੰ ਹੁਣ ਤਿੰਨ ਵਰਹੇ ਹੋ ਗਏ ਹਨ, ਜਦ ਮੈਂ ਉਨਹਾਂ ਸਿਖ ਰਜਮਟਾਂ ਦੀ ਬੀਰਤਾ ਦਾ ਵਰਨਣ ਕੀਤਾ ਸੀ। ਜਿਨਹਾਂ ਦਾ ਜ਼ਿਲਾ ਲੁਧਿਆਣੇ ਦੇ ਨਾਲ ਟੱਕਰ ਖਾਂਦਾ ਹੈ। ਉਸ ਵੇਲੇ ਮੈਨੂੰ ਜਾਂ ਤੁਹਾਨੂੰ ਕੀ ਵਿਚਾਰ ਸੀ ਕ੍ਰਿ ਉਹ ਛੇਤੀ ਹੀ ਫਿਰ ਪ੍ਰੀਖਾ ਵਿਚ ਪਾਏ ਜਾਣਗੇ। ਓਹਦੇ ਪਿੱਛੇ ਓਹ ਫਲੈਂਡਰਜ਼, ਮਿਸਰ ਗੇਲੀ ਪੋਲੀ ਤੇ ਮੈਸੀਪੋਟੀਮੀਆ ਦੇ ਮਹਾਂ ਯੱਧਾਂ ਦੀ ਵਰਹਦੀ ਅੱਗ ਵਿੱਚੋਂ ਲੰਘੇ

ਕਿਉਂਕਿ ਜਿੱਥੇ ਜਿੱਥੇ ਬ੍ਰਿਟਨ ਦਾ ਝੰਡਾ ਜਾਂਦਾ ਹੈ, ਓਥੇ ਹੀ ਸਿਖ ਸਿਪਾਹੀ ਓਹਦੀ ਰੱਖਿਆ ਤੇ ਅਮਤੀ ਲਈ ਨਾਲ ਨਾਲ ਹੁੰਦਾ ਹੈ ਉਸ ਕੜੀ ਪਰੀਖਿਆ ਵਿੱਚੋਂ ਸਿਖ ਰਜਮਟਾਂ ਇਕ ਸੁੰਦਰ ਇਤਹਾਸ ਤੇ ਵੱਡਾ ਸਨਮਾਨ ਲੈਕੇ ਨਿਕਲੀਆਂ ਹਨ ਓਹਨਾਂ ਬੀਰ ਸਿਖ ਸੂਰਮਿਆਂ ਵਿੱਚੋਂ ਜੇਹੜੇ ੧੪ ਤੇ ੧੭ ਨੰਬਰ ਦੀ ਰਜਮਟ ਵਿੱਚੋਂ ਕੋਈ ਤਿੰਨ ਵਰਹੇ ਹੋਏ ਲੜਾਈ ਤੇ ਗਏ ਸਨ। ਕੋਈ ਬਹੁਤ ਥੋੜੇ ਹੀ ਬਚੇ ਹਨ । ਤੁਸਾਂ ਗੇਲੀਪੋਲੀ ਵਿਚ ਚੌਧਵੀਂ ਸਿੱਖ ਰਜਮੰਟ ਦੇ ੪ ਜੂਨ ੧੯੧੭ ਦੇ ਇਤਿਹਾਸਕ ਕੰਮ ਦਾ ਜੋ ਵਰਨਣ ਕੀਤਾ ਹੈ। ਓਹ ਠੀਕ ਉਚਿਤ ਹੈ । ਜਦ ਓਨਹਾਂ ਸਿੱਖਾਂ ਬੀਰਾਂ ਦੀ ਓਹ ਰਜਮਟ ਸਾਰੀ ਦੇ ਲਗ ਭਗ ਨਸਟ ਹੋ ਚੁਕੀ ਹੈ ਤਾਂ ਓਹ ਇਕ ਸਨਮਾਨ ਜੋਗ ਮੌਤ ਮੋਏ ਹਨ । ਪਰ ਓਨਹਾਂ ਦਾ ਨਾਂ ਸਦਾ ਲਈ ਜੀਵਤ ਰਹੇਗਾ ਤੇ ਸਿੱਖਾਂ ਦੀ ਰਾਜ ਭਗਤੀ, ਧੀਰਜ, ਬੀਰਤਾ ਦਾ ਅਦੁਤੀ ਦ੍ਰਿਸਟਾਂਤ ਰਹੇਗਾ । ਮੈਂ ਆਸਾ ਕਰਦਾ ਹਾਂ ਕਿ ਸਾਰਾਗੜ੍ਹੀ ਦੇ ਸੂਰਮਿਆਂ ਦੀ ਨਿਆਈਂ ਇਕ ਦਿਨ ਤੇ ਓਹ ਦਿਨ ਬਹੁਤਾ ਦੂਰ ਨਹੀਂ । ਜਦ ਉਨਹਾਂ ਦੀ ਓਹੋ ਜੇਈ ਚੇਤਨੀ ਰਹੇਗੀ। ਏਹ ਇਕ ਮੰਨੀ ਹੋਈ ਗੱਲ ਹੈ ਕਿ ਗੇਲੀਪੋਲੀ ਦੇ ਕਠਨ ਬਲੀਦਾਨ ਪਿੱਛੋਂ ਸਿਖਾਂ ਦਾ ਜੋਸ਼ ਘਟਣ ਦੀ ਥਾਂ ਬਹੁਤਾ ਵਧ ਗਇਆ ਹੈ । ਮੈਨੂੰ ਠੀਕ ਚੇਤਾ ਹੈ ਜਦ ਪਹਿਲੇ ਪਹਿਲੇ ਇਹ ਸੂਚਨਾ ਪ੍ਰਸਿਧ ਹੋਈ ਤਾਂ ਮੇਰੇ ਸਿਖ ਮਿੱਤ੍ਰਾਂ ਵਿਚੋਂ ਬਹੁਤ ਸਾਰੇ ਮੈਨੂੰ ਮਿਲਨ ਲਈ ਆਏ, ਪਰ ਇਸ ਬੀਰ ਬਲੀਦਾਨ ਉੱਤੇ ਸ਼ੋਕ ਕਰਨ ਦੀ ਥਾਂ ਉਨਹਾਂ ਨੂੰ ਇਸ ਗੱਲ ਤੇ ਮਾਣ ਸੀ । ਇਹ ਗੱਲ ਵੀ ਇਤਹਾਸਿਕ ਹੈ, ਕਿ ਉਸ ਦਿਨ ਤੋਂ ਭਰਤੀ ਲਈ ਸਿੱਖਾਂ ਦੇ ਜੋਸ਼ ਤੇ ਇੱਛਾ ਦੀ ਕੋਈ ਸੀਮਾਂ ਨਹੀਂ ਰਹੀ, ਇਹ ਹੈ ਇਕ ਠੀਕ ਚਿਹਨ ਇਕ ਬੀਰ ਜਾਤੀ ਦਾ। ਜੇਕਰ ਓਹ ਕਿਸੇ ਗੱਲ ਤੋਂ ਡਰਦੀ ਹੈ ਤਾਂ ਓਹ ਕੁਸਾਖ ਤੋਂ। ਪਰ ਬੀਰਤਾ ਨਾਲ ਜਿੰਦ ਦੇਣ ਨੂੰ ਵਡਿਆਈ ਸਮਝਦੀ ਹੈ। ਏਹ ਪੌਰਸ਼ ਦਾ ਜੋਸ਼ ਸੀ । ਕਿ ਤੁਹਾਡੀ ਕ੍ਮੇਟੀ ਨੇ ਉਸ ਤੋਟੇ ਨੂੰ ਜੋ ਲੜਾਈ ਦੇ ਕਾਰਣ ਹੋਇਆ ਸੀ ਪੂਰਾ ਹੀ ਨਹੀਂ ਕੀਤਾ ਪਰੰਤੂ ਉਸਨੂੰ ਛੱਡ ਕੇ ਹੋਰ ਵੀ ਕਈ ਹਜਾਰ ਯੋਧਾ ਦਿੱਤੇ, ਜਿਹਾ ਤੁਸਾਂ ਅਪਨੇ ਐਡਰਸ ਦੀ ਸਮਾਪਤੀ ਤੇ ਕਿਹਾ ਹੈ ਏਹੀ ਜੋਸ਼ ਹੋਵੇਗਾ ਜਿਸ ਕਰਕੇ ਤੁਸਾਂ ਮੈਨੂੰ ਸੈਨਾਂ ਵਿਚ ਸਿਪਾਹੀ ਭੇਜ ਦੇ ਰਹੋਗੇ। ਜਦ ਤਕ ਜੈ ਨ ਹੋ ਜਾਵੇ । ਮੈਂ ਇਹ ਆਖ ਸਕਦਾ ਹਾਂ, ਕਿ ਜੋ ਕੁਝ ਹੀ ਲੁਧਿਆਣੇ ਅੱਜੋ ਲਾ ਕੀਤਾ ਹੈ, ਓਹ ਪਰਸੰਸਾ ਯੋਗ ਹੈ, ੧ ਜਨਵਰੀ ਨੂੰ ਲੁਧਆਣੇ ਦੇ ੮੦੨੭ ਜਵਾਨ ਫੌਜ ਵਿਚ ਸਨ। ਪੰਜਾਬ ਦੇ ਕੇਵਲ ਪੰਜ ਜ਼ਿਲਿਆਂ ਪਿੰਡੀ, ਜਿਹਲਮ, ਰੁਹ- ਤਕ, ਗੁਜਰਾਤ ਤੇ ਅਮਰਤਸਰ ਦੀ ਗਿਣਤੀ ਉਨਾਂ ਤੋਂ ਵਧੀਕ ਸੀ। ਪਰ ਜੇ ਵੱਸੋਂ ਦਾ ਧਿਆਨ ਕੀਤਾ ਜਾਵੇ, ਤਾਂ ਰੁਹਤਕ ਤੇ ਲੁਧਯਾਣਾ ਆਪਣੀ ਮੌ ਵਿਚ ਭਰਤੀ ਯੋਗ ਵੱਸੋਂ ਅਨੁਸਾਰ ਬਰਾਬਰ ਹਨ, ਤੇ ਉਨਹਾਂ ਦਾ ਨੰਬਰ ਪਿੰਡੀ ਤੇ ਜਿਹਲਮੋਂ ਪਿੱਛੇ ਤੀਜਾ ਹੈ, ਤੇ ਗੁਜਰਾਤ ਤੇ ਅਮਰਤਸਰ ਤੋ ਉਤੇ ਹੋਣਾ ਚਾਹੀਦਾ ਹੈ, ਤੁਸੀ ਇਸ ਗੱਲ ਦਾ ਯਥਾ ਯੋਗ ਮਾਨ ਕਰ ਸਕਦੇ ਹੋ ਕਿ ਲੁੱਧਯਾਣਾ ਸਿੱਖਾਂ ਜ਼ਿਲਿਆਂ ਵਿਚੋਂ ਸਭ ਤੋਂ ਸ੍ਰੇਸਟ ਹੈ,

ਕਿਉਂਕਿ ਜਿਲੇ ਅੰਮ੍ਰਿਤਸਰ ਦੀ ਗਿਣਤੀ ਤੁਹਾਡੇ ੯੦੩੭ ਦੇ ਸਾਹਮਣੇ ੯੧੧੪ ਹੈ। ਪਰ ਏਹ ਵੀ ਕਹਿਆ ਜਾ ਸਕਦਾ ਹੈ, ਜੇ ਵੱਸੋਂ ਅਨੁਸਾਰ ਤੁਹਾਡੇ ੬੭੯੭ ਤੇ ਅੰਮਰਤਸਰ ੬੬੭੯ ਸਿਖ ਸਿਪਾਹੀ ਹਨ । ਮੈਨੂੰ ਵਿਸਵਾਸ ਹੈ ਜਿਸ ਜੋਸ਼ ਤੇ ਚਾਹ ਨਾਲ ਲੁਧਿਆਣੇ ਦੇ ਜ਼ਿਲੇ ਦੇ ਸਿਖ ਅੱਜੋ ਲਾ ਭਰਤੀ ਹੁੰਦੇ ਆਏ ਹਨ ਅੱਗੋਂ ਵੀ ਓਸੇ ਜੋਸ਼ ਨਾਲ ਹੋਣਗੇ ਜਿਵੇਂ ਤੁਹਾਡੇ ਕਮਿਸ਼ਨਰ ਸਾਹਿਬ ਨੇ ਹਿੰਦੂਆਂ ਤੇ ਮੁਸਲਮਾਨਾਂ ਦੀ ਗਿਣਤੀ ਦਾ ਵਰਨਣ ਕੀਤਾ ਹੈ। ਅਜੇ ਤੋੜੀ ਹਿੰਦੂਆਂ ਤੇ ਮੁਸਲਮਾਨਾਂ ਦੀ ਯੋਧਾ ਜਾਤੀਆਂ ਨੇ ਇਸ ਕੰਮ ਵਿਚ ਬਹੁਤ ਘੱਟ ਧਿਆਨ ਦਿੱਤਾ ਹੈ। ਸਾਡੀ ਦਰਿਸ਼ਟੀ ਹੁਣ ਉਨਹਾਂ ਤੇ ਹੈ, ਕਿ ਓਹ ਅਪਣੇ ਰਿਣ ਪੂਰਾ ਕਰਕੇ ਜ਼ਿਲੇ ਦੇ ਨਾਂ ਨੂੰ ਪਰਵਾਨ ਰੱਖਣ॥

੧ ਜਨਵਰੀ ਦੇ ਮਗਰੋਂ ਲੁੱਧਿਆਣੇ ਨੇ ੫੩੯ ਸ਼ਸਤ੍ਰਧਾਰੀ ਤੇ ੧੩੫ ਅਸਸਤ੍ਰਧਾਰੀ ਰੰਗਰੂਟ ਦਿੱਤੇ ਹਨ। ਤੁਹਾਡੇ ਲਈ ਇਹ ਗੱਲ ਰੋਚਕ ਹੈ ਕਿ ਉਸ ਵਿਭਾਗ ਵਿੱਚੋਂ ਸਾਰੇ ਜ਼ਿਲਿਆਂ ਨੇ ਫ਼ੀਰੋਜਪੁਰ ਨੂੰ ਛੱਡਕੇ ਜਿੰਨਾਂ ਕੰਮ ਕੀਤਾ ਹੈ, ਤੁਹਾਡਾ ੧ ਨੰਬਰ ਹੈ । ਹੁਸ਼ਿਆਰ ਪੁਰ ਦੀ ਗਿਣਤੀ ੯੦੨੭ ਸੀ । ਇਵੇਂ ੧ ਜਨਵਰੀ ਨੂੰ ਤੁਹਾਡੇ ਤੋਂ ਕੇਵਲ ੧੦ ਘੱਟ ਸਨ । ਪਰ ਹੁਣ ਹੀ ਓਹ ਤੁਹਾਡੇ ਨਾਲੋਂ ਅੱਗੇ ਵਧ ਗਿਆ ਹੈ। ਅਥਵਾ ਪਿਛਲੇ ੬ ਮਹੀਨਿਆਂ ਵਿਚ ਇਕ ਹਜਾਰ ਤੋਂ ਵਧੀਕ ਆਦਮੀ ਭਰਤੀ ਹੋਏ ਹਨ। ਮੈਂ ਇਸ ਬਾਤ ਦਾ ਇਸ ਲਈ ਵਰਣਣ ਕਰਦਾ ਹਾਂ ਕਿ ਮੈਂ ਅੱਗਲੇ ਅੱਠਾਂ ਮਹੀਨਿਆਂ ਵਿਚ ਇਸ ਜਿਲੇ ਤੇ ਹੁਸ਼ਿਆਰ ਪੁਰ ਤੇ ਅਮ੍ਰਿਤਸਰ ਦੀ ਮੈਤ੍ਰੀ ਰੀਸ ਨੂੰ ਵੱਡੀ ਰੁਚੀ ਨਾਲ ਵੇਖਾਂਗਾ। ਤੁਹਾਡੀ ਕ੍ਰਮੇਟੀਦੇ ਯਤਨਦੇ ਕਾਰਣ ਜਿਵੇਂ ਤੁਸੀ ਆਪਣੇ ਐਡਰਸ ਵਿਚ ਵਰਣਣ ਕੀਤਾ ਹੈ। ਖੇਤੀ ਚੰਗੀ ਤਰ੍ਹਾਂ ਤਿਆਰ ਹੋ ਗਈ ਹੈ, ਅਤੇ ਉਹਦੇ ਵਿਚ ਚੰਗਾ ਬੀ ਘੱਤਿਆ ਗਿਆ ਹੈ, ਮੈਨੂੰ ਵਿਸਵਾਸ ਹੈ, ਕਿ ਇਸ ਬੀਜ ਦਾ ਫਲ ਤੁਸੀ ਅੱਗੋਂ ਹਜਾਰਾਂ ਮਨੁੱਖਾਂ ਦੀ ਸ਼ਕਲ ਵਿਚ ਇਕੱਠਾ ਕਰਕੇ ਓੜਕ ਔਰ ਨਿਸਚਯ ਵਿਜੈ ਦੇ ਕਾਰਣ ਪੈਦਾ ਕਰੋਗੇ।

ਇਸ ਵਿਚ ਸੰਦੇਹ ਨਹੀਂ, ਜੋ ਤੁਹਾਡੇ ਜਿਲੇ ਵਿੱਚੋਂ ਬਹੁਤ ਸਾਰੇ ਯੋਧਾ ਭਰਤੀ ਹੋ ਚੁਕੇ ਹੈਨ, ਤੇ ਹੁਣ ਉਸ ਭਰਤੀ ਵਿਚ ਹੋਰ ਭੀ ਉੱਨਤੀ ਹੋਵੇਗੀ। ਪਰ ਜਿਹੜੀਆਂ ਸ਼ਰਤਾਂ ਭਰਤੀ ਦੇ ਸਬੰਧ ਹੁਣ ਹਨ । ਉਨ੍ਹਾਂ ਦੇ ਅਨੁਸਾਰ ਏਹ ਭਰਤੀ ਕੇਵਲ ਥੋੜੇ ਸਮੇ ਲਈ ਹੋਵੇਗੀ । ਜਿਵੇਂ ਮਿਸਟਰ ਹੈਲੀਫਾਕਸ ਨੇ ਵਰਣਣ ਕੀਤਾ ਹੈ। ਇਨ੍ਹਾਂ ਪੁਰਸ਼ਾਂ ਦੀ ਲੋੜ ਲੜਾਈ ਤੇ ਓਹਦੇ ਮਗਰੋਂ ੬ ਮਹੀਨੇ ਤਾਈਂ ਰਹਸੀ। ਸੰਭਵ ਹੈ ਜੋ ਇਹ ਸਮਾ ਦੋ ਸਾਲ ਤੋਂ ਵਧੀਕ ਨ ਹੋਵੇ । ਜੇਹੜੇ ਪੁਰਸ਼ ਹੁਣ ਭਰਤੀ ਹੋਣਗੇ, ਹੋਰਨਾਂ ਲਾਭਾਂ ਨੂੰ ਛੱਡਕੇ ਉਨ੍ਹਾਂ ਦੇ ਲਈ ਏਹ ਵੱਡੇ ਸੁਭਾਗ ਦੀ ਗੱਲ ਹੋਵੇਗੀ ਕਿ ਓਹ ਜਰਮਨ ਅਤਯਾਚਾਰ ਤੇ ਜਰਮਨ ਧ੍ਰੋਹ ਦੇ ਮਲਣ ਲਈ ਪੂਰਾ ਪੂਰਾ ਭਾਗਲੈਣਗੇ ਜਦ ਉਹ ਅਪਣੇ ਦੇਸ ਤੇ ਘਰੀਂ ਮੁੜਨਗੇ ਤਾਂ ਇਹ ਆਨੰਦਦਾਇਕ ਵਿਚਾਰ

ਅਪਣੇ ਸਾਥ ਲਿਆਣਗੇ,ਕਿ ਉਨਹਾਂ ਅਪਨੇ ਰਾਜ ਰਾਜੇਸਵਰ,ਅਪਣੇ ਧਰਮ ਤੇ ਅਪਣੇ ਦੇਸ ਦੀ ਸੇਵਾ ਕੀਤੀ ਹੈ। ਜਿਵੇਂ ਤੁਹਾਡੇ ਵਕਤਾਓਂ ਨੇ ਹੁਣੇ ਕਹਿਆ ਹੈ। ਇਹ ਪਵਿਤ੍ਰ ਤੇ ਸ੍ਰੇਸ਼ਟ ਸੇਵਾ ਮੈਨੂੰ ਵਿਸਵਾਸ ਹੈ, ਹਰ ਹਿੰਦੂ, ਮੁਸਲਮਾਨ ਤੇ ਸਿਖ ਦੇ ਦਿਲ ਨੂੰ ਪਿਆਰੀ ਤੇ ਭਲੀ ਲਗੇਗੀ। ਜਿਵੇਂ ਮੈਂ ਇਕ ਵੇਰੀ ਪਹਿਲੇ ਕਹਿਆ ਸੀ, ਪੰਜਾਬ ਦੀ ਰਾਜ ਭਗਤੀ ਤੇ ਪੰਜਾਬ ਦੀ ਸੂਰਤਾ ਕੋਈ ਅਜੇਹੀ ਵਸਤੂ ਨਹੀਂ, ਜੇਹੜੀ ਆਟੇ ਦਾਣੇ ਦੀ ਨਿਆਈਂ ਰੁਪਏ ਜਾਂ ਵੇਤਨ ਲਈ ਵੇਚੀ ਜਾਵੇ। ਤਾਵੀਂ ਗਵਰਮਿੰਟ ਲਈ ਇਹ ਨਿਆਇ ਅਨੁਕੂਲ ਹੈ ਕਿ ਓਹ ਇਨਹਾਂ ਗੁਣਾਂ ਦਾ ਮਾਨ ਕਰੇ, ਜੇਹੜੀਆਂ ਜਗੀਰਾਂ ਤੇ ਜ਼ਮੀਨਾਂ ਗਵਰਮਿੰਟ ਇਹ ਦੇ ਪਹਿਲੇ ਬਖਸ਼ੀਆਂ ਸਨ ਜਿਨ੍ਹਾਂ ਦਾ ਵਰਨਣ ਤੁਸਾਂ ਅਪਣੇ ਐਡਰਸ ਵਿਚ ਕੀਤਾ ਹੈ, ਇਸ ਗੱਲ ਦਾ ਦ੍ਰਿਸ਼ਟਾਂਤ ਹਨ ਕਿ ਗਵਰਮਿੰਟ ਚੰਗੀ ਤੇ ਭਗਤੀ ਮਈ ਸੇਵਾ ਦਾ ਸਨਮਾਨ ਕਰਨ ਵਿਚ ਢਿਲ ਮਠ ਨਹੀਂ ਕਰਦਾ॥

ਜੇਹੜੇ ਇਨਾਮ ਖਤਾਬ ਹਜ਼ੂਰ ਵਾਇਸਰਾਏ ਤੇ ਹਜ਼ੂਰ ਵੱਡੇ ਜੰਗੀ ਲਾਟ ਨੇ ਹੁਣ ਹੀ ਸ੍ਵੀਕਾਰ ਕੀਤੇ ਹਨ ਤੇ ਮੈਨੂੰ ਆਗਿਆ ਦਿੱਤੀ ਹੈ ਕਿ ਮੈਂ ਅੱਜ ਇਸ ਦਰਬਾਰ ਵਿਚ ਉਨ੍ਹਾਂ ਨੂੰ ਵਿਗਯਾਪਤ ਕਰਾਂ ਓਹ ਇਸ ਪ੍ਰਕਾਰ ਦੇ ਹਨ, ਤੇ ਓਸ ਮੂਲ ਤੇ ਸ੍ਰੇਣੀ ਦੇ ਹਨ। ਕਿ ਤੁਹਾਨੂੰ ਜ਼ਿਲਾ ਲੁਧਿਆਣੇ ਦੇ ਮੁਖੀਆ ਹੋਣ ਲਈ ਤੇ ਮੈਨੂੰ ਇਸ ਪ੍ਰਾਂਤ ਦਾ ਸਾਸਿਕ ਹੋਣ ਲਈ ਇਕੋ ਜਹੇ ਵਡਿਆਈ ਜੋਗ ਹਨ। ਸ੍ਰਦਾਰ ਬਦਨ ਸਿੰਘ ਸਾਹਿਬ ਸੀ. ਐਸ. ਆਈ ਮਲਰੌਂਡ ਦੇ ਰਈਸ ਨੂੰ ਰਾਜਾ ਦੇ ਖਤਾਬ ਮਿਲਣ ਦਾ ਪਰਗਟ ਕਰਨਾ ਮੇਰੇ ਲਈ ਇਕ ਪ੍ਰਸੰਨਤਾ ਦਾ ਕਾਰਣ ਹੈ। ਉਕਤ ਰਾਜਾ ਦੀ ਸੱਚੀ ਰਾਜ ਭਗਤੀ ਸਦਾ ਤੋਂ ਪ੍ਰਸਿੱਧ ਚਲੀ ਆਉਂਦੀ ਹੈ। ਓਹ ਇਕ ਪੁਰਾਣੇ ਘਰਾਣੇ ਦੇ ਸਿੱਖ ਰਈਸਾਂ ਵਿੱਚੋਂ ਇਕ ਉਚ ਸ੍ਰੇਣੀ ਦੇ ਸਰਦਾਰ ਹਨ, ਤੇ ਉਨ੍ਹਾਂ ਦਾ ਸੰਬੰਧ ਹਿਜ ਹਾਈਨਸ ਮਹਾਰਾਜਾ ਸਾਹਿਬ ਪਟਿਆਲਾ ਨਾਲ ਨੇੜੇ ਦਾ ਹੈ। ਅਰ ਉਕਤ ਮਹਾਰਾਜਾ ਸਾਹਿਬ ਪਟਿਆਲਾ ਇਸ ਯੁਧ ਵਿੱਚ ਮਹਾਨ ਸੇਵਾ ਅਪਨੇ ਰਾਜ ਧਾਨੀ ਵਿੱਚ ਕਰ ਰਹੇ ਹਨ। ਸਰਦਾਰ ਰਾਜਿੰਦਰ ਸਿੰਘ ਰਈਸ ਪਖੋਕੀ ਨੂੰ ਜੋ ਖਤਾਬ ਸਰਦਾਰ ਬਹਾਦਰ ਦਾ ਗੌਰਮਿੰਟ ਨੇ ਦਿੱਤਾ ਤੇ ਓਹ ਇਸ ਇਤਹਾਸਿਕ ਤੇ ਉੱਘੇ ਵੱਡੇ ਸਿੱਖ ਘਰਾਣੇ ਦੀ ਦੂਜੀ ਸਾਖਾ, ਦੀ ਸੇਵਾ ਦਾ ਸਨਮਾਨ ਹੈ। ਇਕ ਵਰਹਾ ਹੋਇਆ ਹੈ, ਕਿ ਸਰਦਾਰ ਬਹਾਦਰ ਦਾ ਖਤਾਬ ਸਰਦਾਰ ਰਘਬੀਰ ਸਿੰਘ ਰਈਸ ਲੋਧਰਾਂ ਨੂੰ ਦਿੱਤਾ ਗਇਆ ਸੀ। ਓਹ ਵੀ ਏਹੋ ਜੇਹਾ ਯੋਗ ਤੇ ਉੱਚਤ ਸੀ। ਇਹ ਸਿੱਖ ਸਰਦਾਰ ਜੀ ਰੰਗਰੂਟਾਂ ਦੀ ਕੁਮੇਟੀ ਦੇ ਵਡੇ ਹੀ ਜੋਸਵਾਲੇ ਮਿੰਬਰ ਹੈਨ। ਉਨ੍ਹਾਂ ਨੇ ਇਕ ਅਦੁਤੀ ਦ੍ਰਿਸ਼ਟਾਂਤ ਅਸਥਾਪਨ ਕੀਤਾ ਹੈ। ਕਿ ਅਪਨੇ ਸਪੁਤ੍ਰ ਨੂੰ ਚੀਫ ਕਾਲਜੋਂ ਹਟਾਕੇ ਰਿਸਾਲੇ ਵਿਚ ਇਕ ਸ੍ਵਾਰ ਦੀ ਨਿਆਈਂ ਭਰਤੀ ਕਰਾ ਦਿੱਤਾ ਹੈ। ਤੇ ਮੈਨੂੰ ਏਹ ਸੁਣਕੇ ਵਡਾ ਅਨੰਦ ਹੋਇਆ ਹੈ। ਕਿ ਉਨ੍ਹਾਂ ਨੇ ਛੇਤੀ ਹੀ ਜ਼ਮਾਦਾਰੀ

ਦੀ ਪਦਵੀ ਤੇ ਉਨਤੀ ਪਾਈ ਹੈ । ਤੇ ਇਸ ਪ੍ਰਕਾਰ ਅਪਣੀ ਕੁਲ ਦੀ ਵਡਿਆਈ ਨੂੰ ਹੋਰ ਵਧਾਕੇ ਓਹਦਾ ਨਾਉਂ ਚਮਕਾ ਦਿੱਤਾ ਹੈ । ਚੌਧਰੀ ਨੰਦਲਾਲ ਨੇ (Supply and Transport) ਅਥਵਾ ਭਾਰ ਉਠਾਈ ਦੇ ਵਿਭਾਗ ਵਿਚ ਵਡੇ ਮੁਲ ਵਾਲੀ ਸੇਵਾ ਕੀਤੀ ਹੈ ਤੇ ਉਸਦੇ ਮਾਨ ਵਿੱਚ ਸੈਨਾ ਵਿਭਾਗ ਨੇ ਉਨ੍ਹਾਂ ਨੂੰ ਰਾਏ ਬਹਾਦਰੀ ਦੇ ਖਤਾਬ ਲਈ ਚੁਣਿਆ ਹੈ । ਇਸ ਜਿਲੇ ਦੇ ਪੂਰੇ ਸੱਤਾਂ ਸੱਜਣਾ ਨੂੰ ਵਡਿਆਈ ਦੀਆਂ ਤਲਵਾਰਾਂ ਮਿਲੀਆਂ ਹਨ, ਤੇ ਏਹ ਤਲਵਾਰਾਂ ਯੁਧ ਸੇਵਾ ਸੰਬੰਧ ਵਿਸ਼ੇਸ਼ ਕਰਕੇ ਯੋਗ ਹਨ, ਤੇ ਉਨ੍ਹਾਂ ਦੀ ਕੁਲ ਵਿਚ ਸਦੀਆਂ ਤਕ ਇਕ ਮੁਲਵਾਲੀਆਂ ਚੇਤਣੀਆਂ ਰਹਣਗੀਆਂ । ਇਨ੍ਹਾਂ ਸੱਜਣਾਂ ਵਿੱਚੋਂ ਮੈਂ ਆਨਰੇਬਲ ਸ੍ਰਦਾਰ ਬਹਾਦਰ ਸ੍ਰਦਾਰ ਗਜਣ ਸਿੰਘ ਦੀਆਂ ਸੇਵਾ ਦਾ ਵਿਸੇਸ ਕਰਕੇ ਵਰਣ ਕਰਨਾ ਚਾਹੁੰਦਾ ਹਾਂ, ਜਿਨ੍ਹਾਂ ਦੇ ਸੱਚੇ ਜੋਸ਼ ਤੇ ਪ੍ਰਬੰਧਕ ਸ਼ਕਤੀਆਂ ਨੇ ਉਨ੍ਹਾਂ ਦਾ ਨਾਂ ਚਮਕਾ ਦਿੱਤਾ ਹੈ । ਤੇ ਹੋਰ ਸਰਦਾਰ ਜੀਵਣ ਸਿੰਘ ਸਾਹਿਬ ਦੀਆਂ ਸੇਵਾ ਦਾ ਜਿਨ੍ਹਾਂ ਅਪਨਾ ਸੰਸਾਰਕ ਤੇ ਧਾਰਮਿਕ ਪਹੁੰਚ ਨੂੰ ਮਾਲਵੇ ਦੇ ਟੁਕੜੇ ਵਿਚ ਗੁਰਨਮਿੰਟ ਦੀ ਸੇਵਾ ਵਿਚ ਪੂਰਾ ਪੂਰਾ ਵਰਤਿਆ ਹੈ ਤੇ ਅਪਨੇ ਹਜ਼ਾਰਾਂ ਵਿਸਵਾਸੀ ਲੋਗਾਂ ਨੂੰ ਫ਼ੌਜ ਵਿਚ ਭਰਤੀ ਹੋਣ ਦੀ ਬਲ ਨਾਲ ਰੁਚੀ ਦਿਲਾਈ ਤੇ ਮੈਂ ਆਸਾ ਕਰਦਾ ਹਾਂ ਕਿ ਅੱਜ ਦਾ ਸ੍ਵੀਕਾਰ ਉਨ੍ਹਾਂ ਦੀ ਰੁਚੀ ਨੂੰ ਹੋਰ ਭੀ ਵਧਾਵੇਗਾ ॥

ਮੁਢ ਲੁੱਧਿਆਣੇ ਜੇੜ੍ਹਾ ਸਨਮਾਨ ਤੇ ਵਡਿਆਈ ਪਾਈ ਹੈ, ਓਹ ਇਹਦੇ ਉੱਤੇ ਜਿਤਨਾ ਵੀ ਮਾਨ ਕਰੇ ਥੋੜਾ ਹੈ । ਮੇਰੇ ਵਿਚਾਰ ਵਿਚ ਇਸ ਪ੍ਰਾਂਤ ਦਾ ਕੋਈ ਹੋਰ ਜਿਲਾ ਇਸ ਬਾਤ ਵਿਚ ਲੁਧਿਆਣੇ ਸਾਮਣੇ ਨਹੀਂ ਹੋਸਕਦਾ । ਇਸ ਕਾਰਜ ਸਿਧੀ ਦਾ ਵਡਾ ਕਾਰਨ ਤੁਹਾਡੇ ਡਿਪਟੀ ਕਮਿਸ਼ਨਰ ਸੇਖ ਅਸਗਰ ਅਲੀ ਸਾਹਿਬ ਹਨ । ਜਿਨ੍ਹਾਂ ਨੇ ਵਡੀ ਸੁਜਾਨਤਾ ਤੇ ਨਿਪੁਣਤਾ ਨਾਲ ਵਿਵਧ ਕਮੇਟੀਆਂ ਤੇ ਜੱਥਿਆਂ ਦੀ ਪਥਦਰਸੀ ਕੀਤੀ । ਜਿਸ ਕਾਰਣ ਇਹ ਉੱਚੇ ਸਿੱਟੇ ਨਿਕਲੇ ਹਨ । ਜਿਲੇ ਲੁਧਿਆਣੇ ਵਿਚ ਆਪਨੇ ਰੀਲੀਫ਼ ਫੰਡ ਤੇ ਐਰੋਪਲੇਨ ਫੰਡ ਤੇ ਯੁਧ ਰਿਣ ਵਿਚ ਜੇਹੜੀ ਸਹਾਇਤਾ ਕੀਤੀ ਹੈ । ਉਹ ਪ੍ਰਸੰਸਾ ਯੋਗ ਹੈ । ਜਿਹਾ ਤੁਹਾਡੇ ਡਿਪਟੀ ਕਮਿਸ਼ਨਰ ਸਾਹਿਬ ਨੇ ਦਸਿਆ ਹੈ ਕਿ ਯੁਧਰਿਣ ਦਾ ਜੋੜ ੧੯ ਤੋਂ ੨੫ ਲਖ ਤਕ ਪਹੁੰਚ ਜਾਵੇਗਾ । ਇਹ ਰਕਮ ਇਕ ਅਜੇਹੇ ਜਿਲੇ ਲਈ ਜਿਥੇ ਨ ਕੋਈ ਵਡਾ ਸ਼ਹਰ ਹੈ ਤੇ ਨਾ ਕੋਈ ਵਡੇ ਵਤੇ ਕੰਮ ਘਰ ਹੈਨ । ਵਡੀ ਉਚਿਤ ਹੈ ॥

ਮੈਂ ਵਾਰ ਵਾਰ ਇਹ ਕਹਣੋ ਥੀ ਰੁਕ ਨਹੀਂ ਸਕਦਾ । ਕਿ ਪੰਜਾਬ ਵਿਚ ਸਾਡੇ ਰਾਜ ਨਿਯਮ ਦੀ ਨੀਂਹ ਸਰਕਾਰੀ ਅਫਸਰਾਂ ਤੇ ਪਰਜਾ ਦੀ ਸਮਿਲਤ ਯਤਨ ਤੇ ਇਕ ਮੁੱਠੀ ਹੈ ॥

ਲੁੱਧਿਆਣੇ ਦੇ ਪਿਛਲੇ ਤਿੰਨਾਂ ਵਰ੍ਹਿਆਂ ਦੇ ਇਤਹਾਸਕ ਸਾਕੇ ਇਕ ਮਨੋਹਰ ਦਰਿਸ਼ਟਾਂਤ ਇਸ ਬਾਤ ਦਾ ਹਨ ਕਿ ਇਹ ਇਕ ਮੁੱਠੀ ਕੀ ਕੁਛ ਕਰਸਕਦੀ ਹੈ ਔਰ ਮੈਨੂੰ ਆਸਾ ਹੈ ਕਿ ਅਗਲੇ ਨਵਾਂ ਦਸਾਂ ਮਹੀਨਿਆਂ ਵਿੱਚ ॥

# ੪ ਅਗਸਤ ਨੂੰ ਫ਼ੀਰੋਜ਼ਪੁਰ ਦੇ ਸਮੇ ਦੀ ਵਕਤ੍ਰਤਾ।

ਮਿਸਟਰ ਹੈਲੀ ਫੈਕਸ, ਜਿਲਾ ਫੀਰੋਜ਼ਪੁਰ, ਜਾਲੰਧਰ ਤੇ ਹੁਸ਼ਯਾਰਪੁਰ ਦੇ ਦਰਬਾਰੀਓ, ਤੇ ਜਿਲਾ ਫੀਰੋਜ਼ ਪੁਰ ਦੇ ਸੱਜਣੋ॥

ਅੱਜ ਮੈਂ ਇਸ ਸਮੇ ਆਪ ਸੱਜਣਾਂ ਨੂੰ ਇਥੇ ਵੇਖਕੇ ਵੱਡਾ ਪ੍ਰਸੰਨ ਹੋਇਆ ਹਾਂ ਜਿਵੇਂ ਕਮਿਸ਼ਨਰ ਸਾਹਿਬ ਨੇ ਆਖਿਆ ਹੈ। ਮੈਂ ਇਥੇ ਦੋ ਪ੍ਰਯੋਜਨ ਨਾਲ ਆਇਆਂ ਹਾਂ। ਪਹਿਲਾਂ ਇਸ ਲਈ ਕਿ ਮੈਂ ਓਹ ਵਡਿਆਈਆਂ ਤੇ ਇਨਾਮ ਵੰਡਾਂ ਜੇਹੜੇ ਸਰਕਾਰ ਨੇ ਇਸ ਜਿਲੇ ਦੀਆਂ ਚੋਖੀਆਂ ਸੇਵਾ ਲਈ ਬਖਸ਼ੇ ਹਨ॥

ਦੂਜੇ ਤਾਕਿ ਮੈਂ ਤੁਹਾਨੂੰ ਤੇ ਓਨ੍ਹਾਂ ਸੱਜਣਾਂ ਨੂੰ ਜੇਹੜੇ ਇਸ ਵੇਲੇ ਘੋਰ ਨਿਦ੍ਰਾ ਵਿਚ ਸੋਏ ਹੋਏ ਹੈਨ, ਜਗਾਵਾਂ ਜੋ ਉਹ ਅਪਨੇ ਕਰਤਵ ਪਛਾਨਣ ਲਈ ਯਤਨ ਕਰਨ॥

ਗਤ ਸਪਤਾਹਕ ਵਿਚ ਮੈਂ ਇਸ ਪ੍ਰਕਾਰ ਦੇ ਜੋੜ ਮੇਲ ਕਰਨਾਲ, ਅੰਬਾਲਾ ਤੇ ਲੁਧਿਯਾਣੇ ਵਿਚ ਕੀਤੇ ਹਨ। ਜਿਨ੍ਹਾਂ ਵਿੱਚ ਅਡੋਅੱਡ ਜਿਲਿਆਂ ਦੇ ਮੁਖੀਏ ਸੱਜਣ ਆਏ ਸਨ। ਭਰਤੀ ਦੇ ਸੰਬੰਧ ਵਿਚ ਜੇਹੜੀਆਂ ਵਡ ਮੁਲੀਆਂ ਸੇਵਾ ਲੁਧਿਯਾਣੇ ਤੇ ਰੁਹਤਕ ਨੇ ਕੀਤੀਆਂ ਹਨ। ਓਨ੍ਹਾਂ ਤੇ ਮੈਂ ਉਨ੍ਹਾਂ ਨੂੰ ਵਿਸੇਸ ਸਬਾਸ਼ ਕਹੀ ਹੈ ਤੇ ਵਧਾਈ ਦਿੱਤੀ ਹੈ। ਇਸ ਸੰਬੰਧ ਵਿੱਚ ਜੇਹੜਾ ਦਿਨ ਦਿਨ ਵਾਧਾ ਗੁੜਗਾਓਂ ਤੇ ਹਿਸਾਰ ਕਰ ਰਹੇ ਹਨ। ਉਸ ਉੱਤੇ ਮੈਂ ਉਨ੍ਹਾਂ ਦੀ ਵੱਡੀ ਪ੍ਰਸੰਸਾ ਕੀਤੀ ਹੈ। ਓਥੇ ਮੈਂ ਸਿਰੋਪਾ ਵਡਿਆਈਆਂ ਤੇ ਇਨਾਮ ਵੰਡੇ ਤੇ ਏਹ ਵੀ ਵਿਖਾਇਆ ਕਿ ਇਸ ਕੋਮਲ ਸਮਯ ਸਰਕਾਰ ਸੇਵਾ ਦੇ ਮਾਨ ਕਰਨ ਵਿਚ ਕਿੰਨੀ ਕਿੰਨੀ ਤਤਪਰ ਹੈ। ਅੰਬਾਲਾ ਤੇ ਕਰਨਾਲ ਦੇ ਸੰਬੰਧ ਵਿਚ ਮੈਨੂੰ ਏਹ ਕਹਣਾ ਪਿਆ ਕਿ ਉੱਥੋਂ ਦੇ ਲੋਕੀ ਅਪਨੇ ਕਰਤਵ ਪਾਲਣ ਵਿਚ ਵਡੇ ਢਿੱਲੇ ਹਨ, ਜਿਸਦਾ ਸਿੱਟਾ ਇਹ ਨਿਕਲਿਆ ਕਿ ਓਹ ਸਰਕਾਰ ਦੀ ਮਿਹਰਬਾਨੀਆਂ ਤੋਂ ਵਿਗੁਤੇ ਰਹੇ ਹਨ॥

ਮੇਰਾ ਦਿਲ ਤਾਂ ਏਹੋ ਚਾਹੁੰਦਾ ਸੀ ਕਿ ਮੈਂ ਫੀਰੋਜ਼ਪੁਰ ਨੂੰ ਰੁਹਤਕ ਦੇ ਲੁਧਯਾਣੇ ਸੰਗ ਪਦਵੀ ਦੇ ਸਕਦਾ। ਪਰ ਮੈਨੂੰ ਵਡਾ ਭਾਰਾ ਸੋਕ ਹੈ, ਕਿ ਇਸ ਜਿਲੇ ਨੂੰ ਅੰਬਾਲੇ ਤੇ ਕਰਨਾਲ ਨਾਲ ਇਕ ਹੀ ਪੱਤ੍ਰੀ ਵਿੱਚ ਲਿਖਣਾ ਪੈਂਦਾ ਹੈ। ਅਥਵਾ ਓਨ੍ਹਾਂ ਜਿਲਿਆਂ ਦੀ ਪੱਤ੍ਰੀ ਵਿਚ ਜਿਨ੍ਹਾਂ ਨੇ ਅਪਨੇ ਕਰਤਵ ਨੂੰ ਨਹੀਂ ਪਛਾਣਿਆ। ਇਸ ਲਈ ਕਿਸੇ ਪ੍ਰਮਾਣ ਤੇ ਤਰਕ ਦੀ ਲੋੜ ਨਹੀਂ ਜੇਹੜੀ ਗਿਣਤੀ ਕਮਿਸ਼ਨਰ ਸਾਹਿਬ ਨੇ ਦੱਸੀ ਹੈ। ਓਹ ਆਪਹੀ ਮੂੰਹ ਪਾੜ ਕੇ ਦਸਰਹੀ ਹੈ॥

ਜੇਹਾ ਕਿ ਕਮਿਸਨਰ ਸਹਿਬ ਨੇ ਵਰਣਨ ਕੀਤਾ। ਫੀਰੋਜ਼ਪੁਰ ਜਾਲੰਧਰ ਵਿਭਾਗ ਵਿਚ ਸਾਰਿਆਂ ਤੋਂ ਸੰਘਣਾ ਤੇ ਸਭ ਤੋਂ ਧਨਾਡ ਜਿਲਾ ਹੈ ਤੇ ਇਹਦੇ ਵਿਚ ਸਿੱਖਾਂ ਦੀ ਵਸੋਂ ਪੰਜਾਬ ਦੇ ਸਭ ਜਿਲਿਆਂ ਤੋਂ ਵਧੀਕ ਹੈ। ਇਨ੍ਹਾਂ

ਦੀ ਪਦਵੀ ਤੇ ਉਨਤੀ ਪਾਈ ਹੈ। ਤੇ ਇਸ ਪ੍ਰਕਾਰ ਅਪਣੀ ਕੁਲ ਦੀ ਵਡਿਆਈ ਨੂੰ ਹੋਰ ਵਧਾਕੇ ਉਹਦਾ ਨਾਉਂ ਚਮਕਾ ਦਿੱਤਾ ਹੈ। ਚੌਧਰੀ ਨੰਦਲਾਲ ਨੇ (Supply and Transport) ਅਥਵਾ ਭਾਰ ਉਠਾਈ ਦੇ ਵਿਭਾਗ ਵਿਚ ਵਡੇ ਮੁਲ ਵਾਲੀ ਸੇਵਾ ਕੀਤੀ ਹੈ ਤੇ ਉਸਦੇ ਮਾਨ ਵਿੱਚ ਸੈਨਾ ਵਿਭਾਗ ਨੇ ਉਨ੍ਹਾਂ ਨੂੰ ਰਾਏ ਬਹਾਦਰੀ ਦੇ ਖਤਾਬ ਲਈ ਚੁਣਿਆ ਹੈ। ਇਸ ਜਿਲੇ ਦੇ ਪੂਰੇ ਸੱਤਾਂ ਸੱਜਣਾ ਨੂੰ ਵਡਿਆਈ ਦੀਆਂ ਤਲਵਾਰਾਂ ਮਿਲੀਆਂ ਹਨ, ਤੇ ਏਹ ਤਲਵਾਰਾਂ ਯੁਧ ਸੇਵਾ ਸੰਬੰਧ ਵਿਸ਼ੇਸ਼ ਕਰਕੇ ਯੋਗ ਹਨ, ਤੇ ਉਨ੍ਹਾਂ ਦੀ ਕੁਲ ਵਿਚ ਸਦੀਆਂ ਤਕ ਇਕ ਮੁਲਵਾਲੀਆਂ ਚੇਤਣੀਆਂ ਰਹਣਗੀਆਂ। ਇਨ੍ਹਾਂ ਸੱਜਣਾਂ ਵਿੱਚੋਂ ਮੈਂ ਆਨਰੇਬਲ ਸ੍ਰਦਾਰ ਬਹਾਦਰ ਸ੍ਰਦਾਰ ਗਜਣ ਸਿੰਘ ਦੀਆਂ ਸੇਵਾ ਦਾ ਵਿਸੇਸ ਕਰਕੇ ਵਰਣ ਕਰਨਾ ਚਾਹੁੰਦਾ ਹਾਂ, ਜਿਨ੍ਹਾਂਦੇ ਸੱਚੇ ਜੋਸ਼ ਤੇ ਪ੍ਰਬੰਧਕ ਸ਼ਕਤੀਆਂ ਨੇ ਉਨ੍ਹਾਂ ਦਾ ਨਾਂ ਚਮਕਾ ਦਿੱਤਾ ਹੈ। ਤੇ ਹੋਰ ਸਰਦਾਰ ਜੀਵਣ ਸਿੰਘ ਸਾਹਿਬ ਦੀਆਂ ਸੇਵਾ ਦਾ ਜਿਨ੍ਹਾਂ ਅਪਨਾ ਸੰਸਾਰਕ ਤੇ ਧਾਰਮਿਕ ਪਹੁੰਚ ਨੂੰ ਮਾਲਵੇ ਦੇ ਟੁਕੜੇ ਵਿਚ ਗੁਰਨਮਿੰਟ ਦੀ ਸੇਵਾ ਵਿਚ ਪੂਰਾ ਪੂਰਾ ਵਰਤਿਆ ਹੈ ਤੇ ਅਪਨੇ ਹਜ਼ਾਰਾਂ ਵਿਸਵਾਸੀ ਲੋਗਾਂ ਨੂੰ ਫੌਜ ਵਿਚ ਭਰਤੀ ਹੋਣ ਦੀ ਬਲ ਨਾਲ ਰੁਚੀ ਦਿਲਾਈ ਤੇ ਮੈਂ ਆਸਾ ਕਰਦਾ ਹਾਂ ਕਿ ਅੱਜ ਦਾ ਸ੍ਵੀਕਾਰ ਉਨ੍ਹਾਂ ਦੀ ਰੁਚੀ ਨੂੰ ਹੋਰ ਭੀ ਵਧਾਵੇਗਾ॥

ਮੁਢ ਲੁੱਧਿਆਣੇ ਜੋੜ੍ਹਾ ਸਨਮਾਨ ਤੇ ਵਡਿਆਈ ਪਾਈ ਹੈ, ਓਹ ਇਹਦੇ ਉੱਤੇ ਜਿਤਨਾ ਵੀ ਮਾਨ ਕਰੇ ਥੋੜਾ ਹੈ। ਮੇਰੇ ਵਿਚਾਰ ਵਿਚ ਇਸ ਪ੍ਰਾਂਤਦਾ ਕੋਈ ਹੋਰ ਜਿਲਾ ਇਸ ਬਾਤ ਵਿਚ ਲੁਧਿਆਣੇ ਸਾਮਣੇ ਨਹੀਂ ਹੋਸਕਦਾ। ਇਸ ਕਾਰਜ ਸਿਧੀ ਦਾ ਵਡਾ ਕਾਰਨ ਤੁਹਾਡੇ ਡਿਪਟੀ ਕਮਿਸ਼ਨਰ ਸੇਖ ਅਸਗਰ ਅਲੀ ਸਾਹਿਬ ਹਨ। ਜਿਨ੍ਹਾਂ ਨੇ ਵਡੀ ਸੁਜਾਨਤਾ ਤੇ ਨਿਪੁਣਤਾ ਨਾਲ ਵਿਵਧ ਕੁਮੇਟੀਆਂ ਤੇ ਜੱਥਿਆਂ ਦੀ ਪਥਦਰਸੀ ਕੀਤੀ। ਜਿਸ ਕਾਰਣ ਇਹ ਉੱਚੇ ਸਿੱਟੇ ਨਿਕਲੇ ਹਨ। ਜਿਲੇ ਲੁਧਿਆਣੇ ਵਿਚ ਆਪਨੇ ਰੀਲੀਫ਼ ਫੰਡ ਤੇ ਐਰੋਪਲੇਨ ਫੰਡ ਤੇ ਯੁਧ ਰਿਣ ਵਿਚ ਜੇਹੜੀ ਸਹਾਇਤਾ ਕੀਤੀ ਹੈ। ਉਹ ਪ੍ਰਸੰਸਾ ਯੋਗ ਹੈ। ਜਿਹਾ ਤੁਹਾਡੇ ਡਿਪਟੀ ਕਮਿਸ਼ਨਰ ਸਾਹਿਬ ਨੇ ਦਸਿਆ ਹੈ ਕਿ ਯੁਧਰਿਣ ਦਾ ਜੋੜ੧੯ ਤੋਂ ੨੫ ਲਖ ਤਕ ਪਹੁੰਚ ਜਾਵੇ ਗਾ। ਇਹ ਰਕਮ ਇਕ ਅਜੇਹੇ ਜਿਲੇ ਲਈ ਜਿਥੇ ਨ ਕੋਈ ਵਡਾ ਸ਼ਹਿਰ ਹੈ ਤੇ ਨਾ ਕੋਈ ਵਡੇ ਵਡੇ ਕੰਮ ਘਰ ਹੈਨ। ਵਡੀ ਉਚਿਤ ਹੈ॥

ਮੈਂ ਵਾਰ ਵਾਰ ਇਹ ਕਹਣੇ ਥੀਂ ਰੁਕ ਨਹੀਂ ਸਕਦਾ। ਕਿ ਪੰਜਾਬ ਵਿਚ ਸਾਡੇ ਰਾਜ ਨਿਯਮ ਦੀ ਨੀਂਹ ਸਰਕਾਰੀ ਅਫਸਰਾਂ ਤੇ ਪਰਜਾ ਦੀ ਸਮਿਲਤ ਯਤਨਤੇ ਇਕ ਮੁੱਠੀ ਹੈ॥

ਲੁੱਧਿਆਣੇ ਦੇ ਪਿਛਲੇ ਤਿੰਨਾਂ ਵਰ੍ਹਿਆਂ ਦੇ ਇਤਹਾਸਕ ਸਾਕੇ ਇਕ ਮਨੋਹਰ ਦਰਿਸ਼ਟਾਂਤ ਇਸ ਬਾਤ ਦਾ ਹਨ ਕਿ ਇਹ ਇਕ ਮੁੱਠੀ ਕੀ ਕੁਛ ਕਰਸਕਦੀ ਹੈ ਔਰ ਮੈਨੂੰ ਆਸਾ ਹੈ ਕਿ ਅਗਲੇ ਨਵਾਂ ਦਸਾਂ ਮਹੀਨਿਆਂ ਵਿੱਚ॥

ਗੱਲਾਂ ਦੇ ਹੁੰਦਿਆਂ ਭਰਤੀ ਵਿੱਚ ਇਹਦਾ ਨੰਬਰ ਸਭ ਥੀਂ ਹੇਠਾਂ ਹੈ। ਪਹਿਲੀ ਜਨਵਰੀ ਨੂੰ ਗਿਣਤੀ ਇਹ ਸੀ:-

ਲੁਧਯਾਣਾ—੯੦੩੭ ਅਥਵਾ ਹਰ ੧੧ ਮਨੁੱਖਾਂ ਵਿੱਚੋਂ ਜੇਹੜੇ ਫੌਜ ਨੌਕਰੀ ਜੋਗ ਸਨ, ਇਕ ਆਦਮੀ ਨੌਕਰੀ ਵਿਚ ਲਿਆ ਗਇਆ,

ਹੁਸ਼ਯਾਰ ਪੁਰ—੯੦੨੭ ਅਥਵਾ ੧੯ ਵਿੱਚੋਂ ਇਕ
ਜਾਲੰਧਰ —੫੦੫੪ ,, ੨੭ ,, ,,
ਤੇ ਫ਼ੀਰੋਜ਼ਪੁਰ —੩੪੫੭ ,, ੪੭ ,, ,,

ਜੇਕਰ ਅਸੀਂ ਪਹਲੀ ਜਨਵਰੀ ਥੀਂ ਪਹਲੀ ਜੁਲਾਈ ਤਕ ਦੀ ਗਿਣਤੀ ਜੋੜੀਏ ਤਦ ਵੀ ਸਿੱਟਾ ਇਨ੍ਹਾਂ ਸਤੁਸ਼ਟਾ ਦਾਇਕ ਨਹੀਂ। ਇਸ ਚਿਰ ਵਿੱਚ:-

ਹੁਸ਼ਯਾਰ ਪੁਰ ਨੇ ੧੪੬੧ ਸ਼ਸਤ੍ਰਧਾਰੀ ਤੇ ਅਸਸਤ੍ਰਧਾਰੀ ਦਿੱਤੇ
ਲੁਧਯਾਣੇ ਨੇ ੬੭੩ ,, ,,
ਜਾਲੰਧਰ ਨੇ ੭੪੬ ,, ,,
ਤੇ ਫੀਰੋਜ਼ਪੁਰ ,, ਕੇਵਲ ੬੧੭ ,, ,,
ਅਥਵਾ ਸਾਰਿਆਂ ਤੋਂ ਘੱਟ॥

ਮੈਨੂੰ ਏਹ ਕਹਣਾ ਪੈਂਦਾ ਹੈ ਕਿ ਇਕ ਥਾਈਂ ਤਾ ਹੁਸ਼ਯਾਰ ਪੁਰ ਵੱਡੇ ਸੁਲਾਵਣੇ ਯਤਨ ਕਰ ਰਹਿਆ ਤੇ ਦੂਜੀ ਵੱਲ ਜਲੰਧਰ ਤੇ ਵਿਸ਼ੇਸ਼ ਕਰਕੇ ਫਰੋਜ਼ ਪੁਰ ਦੀ ਗਿਣਤੀ ਵੱਡੀ ਨਿਰਾਸ ਕਰਣ ਵਾਲੀ ਹੈ॥

ਕੇਵਲ ਮੈਨੂੰ ਹੀ ਨਹੀਂ, ਪ੍ਰੰਤੂ ਹਰ ਏਕ ਪੁਰਸ਼ ਨੂੰ ਜੇਹੜਾ ਫੀਰੋਜ਼ ਪੁਰ ਦੇ ਲੋਕਾਂ ਨੂੰ ਜਾਣਦਾ ਹੋਵੇ, ਕਦੇ ਅਜੇਹੀ ਆਸਾ ਨ ਸੀ। ਲੜਾਈ ਛਿੜਨ ਤੇ ਅਥਵਾ ਜਨਵਰੀ ੧੯੧੫ ਦੇ ਦਰਬਾਰ ਵਿੱਚ ਜਦ ਇੱਥੇ ਮੈਂ ਆਇਆ ਸੀ। ਤਾਂ ਓਸ ਵੇਲੇ ਮੈਨੂੰ ਕਦੇ ਵੀ ਏਹ ਕਹਣ ਦੀ ਦਲੇਰੀ ਨ ਹੋਈ ਸੀ ਕਿ ਭਰਤੀ ਵਿੱਚ ਬਹੁਤ ਘਟ ਅਜੇਹੇ ਜ਼ਿਲੇ ਹਨ, ਜਿਨਾਂ ਇੰਨੇ ਆਦਮੀ ਲੜਾਈ ਵਿੱਚ ਭੇਜੇ ਹਨ। ਮੈਂ ਡਰਦਾ ਹਾਂ ਕਿ ਹੁਣ ਅਵਸਥਾ ਹੋਰ ਹੀ ਹੈ। ਆਪਣੇ ਰਾਜਰਾਜੇਸ਼ਵਰ ਦੀ ਸੇਵਾ ਲਈ ਫੀਰੋਜ਼ ਪੁਰ ਦਾ ਜ਼ਿਲਾ ਪਹਲਾ ਜ਼ਿਲਾ ਹੋਣ ਦੀ ਥਾਂ ਸਭ ਤੋਂ ਪਿਛਲਾ ਜ਼ਿਲਾ ਹੋਣ ਲੱਗਾ ਹੈ। ਇਹ ਸੱਚ ਹੈ ਕਿ ਹੋਰਨਾ ਕੰਮਾਂ ਦੇ ਵਿੱਚ ਇਹ ਜ਼ਿਲਾ ਅਪਣਾ ਕਰਤਵ ਪਾਲਣ ਵਿੱਚ ਢਿੱਲਾ ਨਹੀਂ ਰਹਿਆ। ਇਸ ਜ਼ਿਲਾ ਦੇ ਅੱਡੋ ਅੱਡੋ ਪਿੰਡਾਂ ਵਿੱਚ ਰੀਲੀਫ਼ ਫੰਡ, ਏਰੋਪਲੇਨ ਫੰਡ ਤੇ ਯੁੱਧ ਫੰਡ ਵਿੱਚ ਖੁੱਲੇ ਦਿਲ ਨਾਲ ਭਾਗ ਲਿਆ ਗਿਆ ਹੈ। ਸੂਹੀਸੂਲੀ ( ਰੈਡਕਰਾਸ ) ਦੀ ਇਕ ਬਹੁਤ ਚੰਗੀ ਸਾਖਾ ਇੱਥੇ ਖੁੱਲ ਗਈ ਹੈ। ਜਿਸ ਅਪਣੇ ਜੋਗ ਮੰਤ੍ਰੀ ਰਾਏ ਸਾਹਿਬ ਲਾਲਾ ਰਾਮ ਰੱਖਾ ਮਲ ਦੇ ਯਤਨ ਨਾਲ ਕਮਪੋਂਡਰਾਂ ਤੇ ਮਰਹਮ ਪੱਟੀ ਕਰਨ ਵਾਲਿਆਂ ਨੂੰ ਸਿੱਖਿਆ ਦੇਣ ਵਿੱਚ ਵਿਸ਼ੇਸ਼ ਪਰਕਾਰ ਨਾਲ ਅਮੋਲਕ ਕੰਮ ਕੀਤਾ ਹੈ। ਤੁਸਾਂ ਗਵਰਨਮਿੰਟ ਦੇ ਸਾਸਨ ਵਿੱਚ ਵੱਡੀ ਸੋਹਣੀ ਸਹਾਇਤਾ ਕੀਤੀ। ਜਿਸ ਲਈ ਮੈਂ ਸਿਖ ਕੁਮੇਟੀ ਨੂੰ ਪ੍ਰਸੰਨ ਹੋਕੇ

ਸਿਰੋਪਾ ਵੱਡੀਆਂ ਇਨ੍ਹਾਂ ਸਾਰਿਆਂ ਕੰਮਾਂ ਲਈ ਤੁਹਾਡਾ ਦਿਲ ਪ੍ਰਸੰਸਾ ਯੋਗ ਹੈ। ਪਰ ਤਾਂ ਵੀ ਇਸ ਕੋਮਲ ਸਮੇ ਵਿੱਚ ਤੁਹਾਡਾ ਰਾਜਰਾਜੇਸ਼ਵਰ ਤੁਹਾਥੋਂ ਰੁਪਿਆ ਨਹੀਂ ਮੰਗਦਾ, ਪਰੰਤੂ ਮਨੁੱਖ। ਜੇ ਏਹ ਗੱਲ ਸੱਚ ਹੈ ਕਿ ਜਿਵੇਂ ਤੁਹਾਡੇ ਕਮਿਸ਼ਨਰ ਸਾਹਿਬ ਨੇ ਕਿਹਾ ਹੈ। ਜੇ ਤੁਸਾਂ ਆਪਣੇ ੧੬੫੦੦੦ ਭਰਤੀ ਯੋਗ ਪੁਰਸ਼ਾਂ ਨੂੰ (ਜਿਨ੍ਹਾਂ ਵਿੱਚੋਂ ਪਹਲੀ ਜਨਵਰੀ ਤਾਂਈ ਕੇਵਲ ੪੦੦੦ ਫੌਜਵਿਚ ਸਨ)ਭੇਜਨੇ ਦੀ ਥਾਂ ਬਾਹਰੋਂ ਰੰਗਰੂਟ ਮੁੱਲ ਲੇਂਦੇ ਰਹੇ ਹੋ। ਤਾਂ ਇਹ ਕਾਲਖ ਦਾ ਟਿੱਕਾ ਤੇ ਬਦਨਾਮੂਸ਼ੀ ਸਦਾ ਲਈ ਤੁਹਾਡੇ ਜ਼ਿਲੇ ਤੇ ਰਹੇਗੀ। ਸਾਨੂੰ ਯੋਧਿਆਂ ਦੀ ਲੋੜ ਹੈ, ਤਾਂ ਜੋ ਪਹਲੀ ਤੇ ਬੀਰ ਰਜਮਟਾਂ ਦੇ ਘਾਟਿਆਂ ਨੂੰ ਪੂਰਾ ਕੀਤਾ ਜਾਵੇ। ਦ੍ਰਿਸ਼ਟਾਂਤ ਲਈ ੧੪ ਨੰਬਰ ਦੇ ਸਿੱਖ ਪਲਟਨ ਦੇ ਘਾਟੇ ਨੂੰ। ਏਹ ਪਲਟਨ ਭਾਵੇਂ ਦੋ ਸਾਲ ਹੋਏ, ਗੈਲੀਪੋਲੀ ਵਿੱਚ ਸਾਰੇ ਦੇ ਸਾਰੇ ਮੁੱਕ ਚੁੱਕੇ, ਹਨ। ਪਰ ਸਿੱਖਾਂ ਦੀ ਬੀਰਤਾ, ਦਰਿੜਤਾ ਦੀ ਇਕ ਕਦੀ ਨ ਮਰਨਵਾਲੀ ਚੇਤਣੀ ਸਦਾ ਲਈ ਛੱਡ ਗਏ ਹਨ। ਏਹਨੂੰ ਛੱਡਕੇ ਮੈਨੂੰ ਮਨੁੱਖਾਂ ਦੀ ਲੋੜ ਹੈ। ਇਸ ਲਈ ਕਿ ਰਜਮਟਾਂ ਦੀ ਗਿਣਤੀ ਵਧਾਈ ਜਾਵੇ ਤੇ ਹੋਰ ਨਈਆਂ ਰਜਮਟਾਂ ਬਣਾਈਆਂ ਜਾਨ। ਜੈਸੇ ੫੪ ਨੰਬਰ ਸਿਖ ਦੀ ਦੂਜੀ ਬਟਾਲੀਅਨ। ਤਾਂ ਕਿ ਜਰਮਨਾਂ ਤੇ ਤੁਰਕਾਂ ਨੂੰ ਓੜਕ ਵੇਰ ਕੁਚਲਕੇ ਭਾਰਤ ਨੂੰ ਹੱਲੇ ਤੋਂ ਬਚਾਇਆ ਜਾਵੇ। ਤੁਸੀ ਸੱਜਣ ਜਾਣਦੇ ਹੋਵੋਗੇ। ਕਿ ਕਿਸ ਪ੍ਰਕਾਰ ਦੋ ਜਾਤੀਆਂ ਜੇਹੜੀਆਂ ਫੌਜੀ ਨੌਕਰੀ ਨਾਲ ਹਿਲੀਆਂ ਹੋਈਆਂ ਨ ਸਨ। ਭਰਤੀ ਦੇ ਹਾਕ ਤੇ ਦੌੜਦੀਆਂ ਹੋਈਆਂ ਆਈਆਂ। ਤੁਸਾਂ ਏਹ ਵੀ ਪੜ੍ਹਿਆ ਹੋਵੇਗਾ, ਕਿ ਕਿਵੇਂ ਬੰਗਾਲ ਵਿੱਚ ਜਿੱਥੇ ਯੁਧ ਦੀਆਂ ਗਾਥਾਂ ਭੁੱਲ ਚੁੱਕੀਆਂ ਹਨ। ਭਦਰ ਲੋਗਾਂ ਦੇ ਇਕ ਹਜ਼ਾਰ ਜਵਾਨਾਂ ਦੀ ਬਟਾਲੀਅਨ ਬਣ ਚੁੱਕੀ ਹੈ ਤੇ ਕਿਸ ਪ੍ਰਕਾਰ ਅੱਠ ਮਹੀਨੇ ਕਵੈਦ ਪਰੇਟ ਦੇ ਮਗਰੋਂ ਆਪ ਨੂੰ ਯੁਧ ਯੋਗ ਵਿਖਾਕੇ, ਜਰ ਮਨਾ ਤੇ ਤੁਰਕਾਂ ਨਾਲ ਦੋ,ਦੋ ਹੱਥ ਕਰਣ ਲਈ ਮੈਸੋਪੋਟੀਮੀਆਂ ਰਣ ਖੇਤ੍ਰ ਵਿੱਚ ਜਾ ਵੜੀ। ਸਾਨੂੰ ਪੂਰੀ ਆਸ਼ਾ ਹੈ ਕਿ ਓਹ ਉੱਥੇ ਜਾਕੇ ਸਾਡੀਆਂ ਬੀਰ ਪੰਜਾਬੀ ਫੌਜਾਂ ਦੇ ਸੂਰਮਾ ਸਾਰ ਦ੍ਰਿਸ਼ਟਾਂਤਾਂ ਤੇ ਯੁਧ ਸਿੱਖਿਆ ਤੋਂ ਲਾਭ ਉਠਾਕੇ ਇਨ੍ਹਾਂ ਨਾਲ ਨਾਲ ਲੜੇਗੀ। ਅੱਜ ਕਲ ਇੱਥੇ ਫ਼ੀਰੋਜ਼ ਪੁਰ ਵਿੱਚ ਤੁਸਾਂ ਵੇਖਿਆ ਹੋਵੇਗਾ ਕਿ ਕਿਸਤਰ੍ਹਾਂ ਯੂਨੀਵਰਸਟੀ ਦੇ ਵਿਦ੍ਯਾ-ਰਥੀਆਂ ਦੀ Signalling Corps ਅਥਵਾ ਝੰਡੀ ਸ਼ੀਸ਼ੇ ਨਾਲ ਕੰਮ ਕਰਨਵਾਲੀ ਰਜਮੰਟ ਬਣ ਚੁੱਕੀ ਹੈ। ਤੇ ਜਿਸਦੇ ਸੰਬੰਧ ਵਿਚ ਮੈਨੂੰ ਪਤਾ ਲੱਗਿਆਹੈ ਕਿ ਫੌਜੀ ਅਫ਼-ਸਰ ਵੱਡੀ ਚੰਗੀ ਸਮਤੀ ਰੱਖਦੇ ਹਨ। ਇਹ ਹੁਣ ਪੂਨਾ ਇਸ ਲਈ ਭੇਜੀ ਗਈ ਹੈ, ਕਿ ਯੁੱਧ ਸਿਖਿਆ ਸਮਾਪਤ ਕਰਕੇ ਯੁੱਧਸੰਗਰਾਮ ਵਿੱਚ ਜਾ ਮਿਲਣ। ਇਹ ਜਵਾਨ ਯੋਧਾ ਕੁਲਾਂ ਨਾਲ ਸੰਬੰਧ ਨਹੀਂ ਰੱਖਦੇ। ਤੁਸਾਂ ਏਹ ਵੀ ਵੇਖਲਿਆ ਹੋਵੇਗਾ ਕੇ ਕਿੰਨੀ ਵੱਡੀ ਤਿਆਰ ਬਰ ਤਿਆਰੀ ਨਾਲ ਇੱਥੇ ਪੰਜਾਬੀ ਈਸਾਈਆਂ ਦੀ ਇਕ ਪਲਟਨ ਬਣ ਰਹੀ ਹੈ। ਕਿ ਓਹ ਓੜਕ ਦੀ ਜੰਗ ਵਿੱਚ ਭਾਗ ਲਵੇ। ਇਨ੍ਹਾਂ ਦ੍ਰਿਸ਼ਟਾਂਤਾਂ ਨੂੰ ਵੇਖਦੇ ਹੋਏ ਮੇਰੀ ਸਮਝ ਵਿੱਚ ਨਹੀਂ ਆ ਸਕਦਾ ਕਿ ਕਿਉਂ ਫ਼ੀਰੋਜ਼ਪੁਰ ਦੇ ਸਿਖ,

ਹਿੰਦੂ ਤੇ ਮੁਸਲਮਾਨ ਪਿਛਾਂ ਹਟੇ ਹੋਏ ਹਨ। ਤੁਹਾਡਾ ਜਿਲਾ ਯੁਧ ਦੀਆਂ ਚੇਤਣੀਆਂ ਨਾਲ ਭਰਪੂਰ ਹੈ ਤੇ ਫਰੋਜ਼ਪੁਰ ਦੇ ਸਿਖ, ਸਿਪਾਹੀਆਂ ਦੇ ਕਰਤਬਾਂ ਲਈ, ਸਦਾ ਤੋ ਹੁਰੋ ਵੱਗ ਚੱਲੇ ਆਏ ਹਨ। ਮੁੱਦਕੀ, ਫੀਰੋਜ਼ ਤੇ ਸਬਰਾਓਂ ਦੇ ਸੰਗ੍ਰਾਮ ਜੋ ਸਤਰ ਵਹ੍ਹੇ ਹੋਏ। ਬਰਤਾਨੀਆਂ ਦੇ ਸਾਮਣੇ ਲੜ ਕੇ ਜੇਹੜੀ ਬੀਰਤਾ ਦੇ ਦਿਲੇਰੀ ਦੇ ਸਾਥ ਦੱਸ ਰਹੇ ਹਨ। ਕਿੱਥੇ ਹਨ ਓਹ ਸੂਰਮੇ ਸਿਖ? ਜਿਨ੍ਹਾਂ ਦੱਸ ਸਾਲ ਮਗਰੋਂ ਗਦਰ ਵਿੱਚ ਬ੍ਰਿਟਨੀ ਦੀ ਵੱਡੀ ਭਾਰੀ ਸੇਵਾ ਕੀਤੀ। ਗਦਰ ਦੇ ਪਿਛਾਂ ਜੇਹੜੀਆਂ ਲੜਾਈਆਂ ਸੰਸਾਰ ਦੇ ਸਾਰਿਆਂ ਭਾਗਾਂ ਵਿੱਚ ਹੋਈਆਂ ਹਨ। ਸਿੱਖ ਉਸਦੇ ਵਿੱਚ ਭਾਗ ਲੈਂਦੇ ਰਹੇ ਹਨ। ਕਿੱਥੇ ਹਨ ਓਹ ਸੂਰਮੇ? ਜੇਹੜੇ ਕਾਬਲਦੂਜੀ ਲੜਾਈ ੧੯੭੬ ਤੇ ੧੯੯੧ ਤੇ ਮਿਸਰ ਤੇ ਸੋਡਾਨ ਦੀਆਂ ਮੁਹਿਮਾਂ ਤੇ ਗਏ ਸਨ, ਤੇ ਕਿੱਥੇ ਹਨ ੧੯੬੭ ਦੇ ਯੁੱਧ ਤੀਰਾਹ ਦੇ ਓਹ ਮਨ ਚੱਲੇ ਤੇ ਕਿੱਥੇ ਹਨ ੩੬ ਨੰਬਰ ਸਿਖ ਦੇ ਓਹ ਜਵਾਨ ਜਿਨ੍ਹਾਂ ਸਾਮਾਨਾ ਤੇ ਵੱਡੀ ਬੀਰਤਾ ਦਾ ਸਾਖਾ ਕੀਤਾ। ਤੇ ਜਿਨ੍ਹਾਂ ਦੀ ਚੇਤਣੀ ਵਿੱਚ ਸਾਰਾਗੜੀ ਮੋਰੀ ਯਲ ਬਣਾਇਆ ਗਿਯਾ। ਸਵਯਮ ੧੪ ਨੰਬਰ ਫੀਰੋਜ਼ਪੁਰ ਦੀ ਸਿਖ ਪਲਟਨ ਨੇ ਹੀ ਜੂਨ ੧੯੧੫ ਨੂੰ ਗੈਲੀ ਪੋਲੀ ਵਿੱਚ ਪੂਰੀ ਪੂਰੀ ਬੀਰਤਾ ਵਿਖਾਕੇ ਸਾਰਾਗੜੀ ਦੇ ਕੰਮ ਨੂੰ ਵੀ ਮਾਤ ਕਰ ਦਿੱਤਾ ਅਰ ਇਸ ਪ੍ਰਕਾਰ ਅਪਨੇ ਲਈ ਅਮਰ ਪ੍ਰਸਿਧਤਾ ਪ੍ਰਾਪਤ ਕੀਤੀ॥

ਕੀ ਏਹ ਹੋ ਸਕਦਾ ਹੈ ਕਿ ਇਨਹਾਂ ਸੁਭਾਵਣੀ ਕੰਮਾਂ ਤੇ ਸ਼ਾਖੀਆਂ ਦੇ ਹੁੰਦੇ ਹੋਏ ਵੀ ਫੀਰੋਜਪੁਰ ਦੇ ਸਿਖ ਪਿੱਛੇ ਹਟਨ। ਇਸ ਸਮੇਂ ਲੁਧਯਾਣੇ ਦੇ ਜਿਲੇ ਦੇ ੭੦੦੦ ( ਸਤ ਹਜਾਰ ) ਸਿਖ ਜਵਾਨ ਫੌਜ ਵਿਚ ਪਾਏ ਜਾਂਦੇ ਹਨ, ਤੇ ਜੇ ਫੀਰੋਜ ਪੁਰ ਵੀ ਉੱਸੇ ਹਸਾਬ ਨਾਲ ਅੱਗੇ ਵਧੇ, ਤਾਂ ਉਨ੍ਹਾਂ ਇਸ ਵੇਲੇ ਦੇ੬੦੦੦ਸਿਖ ਜਵਾਨਾਂ ਨੇ ਅਪਨੇ ਰਾਜ ਰਾਜੇਸਵਰ ਦੀ ਸੇਵਾ ਲਈ ਕਮਰ ਕਸਾ ਕਰਲੈਣਾ ਚਾਹੀਦਾ ਹੈ। ਪਰ ਇਸ ਵੇਲੇ ਫੀਰੋਜਪੁਰ ਦੀ ਗਿਣਤੀ ੩੦੦੦ ਹੈ। ਹੁਣ ਜੇਕਰ ਮੁਸਲਮਾਨਾਂ ਤੇ ਦ੍ਰਿਸ਼ਟੀ ਦੁੜਾਈ ਜਾਵੇ। ਤਾਂ ਅਵਸਥਾ ਇਹਦੋਂ ਵੀ ਭੈੜੀ ਹੈ। ਜਿਲੇ ਵਿਚ ਇਸ ਵੇਲੇ ੭੦੦੦੦ ਭਰਤੀ ਯੋਗ ਮੁਸਲਮਾਨ ਹਨ। ਪਰ ਪੈਹਲੀ ਜਨਵਰੀ ਨੂੰ ਉਨਹਾਂ ਵਿੱਚੋਂ ਕੇਵਲ ੪੧੯ ਆਦਮੀ ਫੌਜ ਵਿਚ ਸਨ। ਜਦ ਕਿ ਲੁਧਿਆਣਾ ਨੇ ਜਿਸ਼ ਵਿਚ ਕੇਵਲ ੩੦੦੦੦ ਭਰਤੀ ਜੋਗ ਮੁਸਲਮਾਨ ਹਨ। ੧੨੧੨ ਜਵਾਨ ਦਿੱਤੇ। ਮੈਂ ਇਨ੍ਹਾਂ ਗਿਣਤੀ ਦਾ ਟਾਕਰਾ ਜਿਹਲਮ ਤੇ ਰਾਵਲਪਿੰਡੀ ਦੇ ਮੁਸਲਮਾਨੀ ਜਿਲਿਆਂ ਨਾਲ ਨਹੀਂ ਕਰਾਂਗਾ, ਜਿਥੇ ਮੁਸਲਮਾਨਾਂ ਦੀ ਵੱਸੋਂ ਫੀਰੋਜਪੁਰ ਦੀ ਵੱਸੋਂ ਤੇ ਕੁਝ ਹੀ ਘਟ ਹੈ। ਪਰ ਏਹਨਾਂ ਜਿਲਿਆਂ ਵਿਚ ਹਰੇਕ ਨੇ ਪੈਹਲੀ ਜਨਵਰੀ ਤਕ ਚੌਦਾਹ ਚੌਦਾਹ ਹਜਾਰ ਸ਼ਸਤ੍ਰਧਾਰੀ ਫੌਜ ਵਿਚ ਦਿੱਤੇ, ਪਰ ਤੁਹਾਡੇ ਕੇਵਲ ੪੧੯ ਸਨ, ਹਿੰਦੇ ਦੀ ਅਵਸਥਾ ਇਹਦੇ ਨਾਲੋਂ ਵੀ ਮੰਦੀ ਹੈ ਤੇ ਉਸਦੀ ਗਿਣਤੀ ਵਡੀ ਥੋੜੀ ਹੈ ਕਈ ਹਜਾਰ ਰਾਜਪੂਤ, ਜੱਟ, ਬ੍ਰਹਮਣ ਤੇ ਗੁਜਰ ਯੁਧ ਸੇਵਾ ਯੋਗ ਪ੍ਰਾਪਤ ਹਨ, ਪਰ ਏਹਨਾਂ ਵਿੱਚੋਂ ਨਿਰੇ ੧੩ ਆਦਮੀ ਜਨਵਰੀ

੧੯੧੭ ਤਕ ਫੌਜ ਵਿਚ ਪਾਏ ਜਾਂਦੇ ਸਨ। ਹਰੇਕ ਜਾਤੀ ਦੇ ਸੰਬੰਧ ਚਾਹੇ ਓਹ ਸਿੱਖ ਹੋਣ ਜਾਂ ਮੁਸਲਮਾਨ ਜਾਂ ਹਿੰਦੂ। ਮੈਂ ਤਾਂ ਇਹੋ ਕਹਣਾਂ ਚਾਹਵਾਂਗਾ ਕਿ ਪਿਛਲਿਆਂ ਦਿਹਾੜਿਆਂ ਦਾ ਘਾਟਾ ਇਸ ਕਾਰਣ ਨਹੀਂ ਕਿ ਤੁਹਾਡੇ ਵਿਚ ਦੇਸ ਭਗਤੀ ਦੇ ਜੰਗੀ ਜੋਸ਼ ਦਾ ਘਾਟਾ ਹੈ, ਪਰੰਤੂ ਇਹਦਾ ਕਾਰਣ ਕਿਸੀ ਨਿਯਮ ਯੁਕਤ ਢੰਗ ਦਾ ਪ੍ਰਬੰਧ ਦਾਨਾ ਹੋਣ ਹੈ। ਹੁਣ ਕੁਝ ਮਹੀਨੇ ਹੋਏ ਜਦ ਤੋਂ ਭਰਤੀ ਦਾ ਪ੍ਰਬੰਧ ਥਾਂ ਤੇ ਹੋ ਗਿਆ ਹੈ। ਤਾਂ ਅਵਸਥਾ ਥੋੜੀ ਥੋੜੀ ਚੰਗੀ ਜਾਪਦੀ ਹੈ। ਤੁਸੀ ਜਾਣ ਲਵੋਗੇ ਕਿ ਤੁਹਾਡੇ ਜਿਲੇ ਦੇ ਅਫਸਰ ਤੇ ਭਰਤੀ ਦੇ ਅਫਸਰ ਮੇਜਰ ਲਾਇਲ ਉਨ੍ਹਾਂ ਰੁਕਾਵਟਾਂ ਨੂੰ ਜੇਹੜੀਆਂ ਭਰਤੀ ਦੇ ਰਾਹ ਵਿਚ ਹਨ, ਪੂਰੀ ਪੂਰੀ ਪ੍ਰਕਾਰ ਨਾਲ ਹਟਾ ਦੇਣਗੇ। ਇਕ ਹੋਰ ਗੱਲ ਦੇ ਸੰਬੰਧ ਵਿੱਚ ਮੈਂ ਇੱਥੇ ਸੰਖੇਪ ਨਾਲ ਕਰਣਾ ਚਾਹੁੰਦਾ ਹਾਂ ਮੈਨੂੰ ਪਤਾ ਲੱਗਿਆ ਹੈ, ਕਿ ਵੱਢੀ ਖਾਣ ਤੇ ਕੁਚਾਲ ਦੇ ਦੋਸਾਂ ਦੇ ਸੰਬੰਧ ਵਿਚ ਜਿਲੇ ਦੇ ਸਦਰ ਅਸਥਾਨ ਵਿਚ ਵੱਡੀ ਹਲ ਚਲ ਮਚੀ ਹੋਈ ਹੈ। ਗੌਰਮਿੰਟ ਇਨ੍ਹਾਂ ਗੱਲਾਂ ਨੂੰ ਟੋਲ ਰਹੀ ਹੈ ਤੇ ਜਿੰਨਾ ਕਿ ਲੋਗ ਜਾਣਦੇ ਹਨ। ਉਨਹਾਂ ਨਾਲ ਇਸ ਗੱਲ ਵਿਚ ਵਧੀਕ ਸੁਧ ਰਖਦੀ ਹੈ। ਕੁਚਾਲੀਆਂ ਨੂੰ ਚਾਹੇ ਓਹ ਅਫਸਰ ਹੋਣ ਜਾਂ ਪਰਜਾ ਆਪਣੇ ਕੀਤੇ ਦਾ ਡੰਡ ਦੇਣ ਵਿਚ ਕੋਈ ਗੱਲ ਵੀ ਨਹੀਂ ਛੱਡੇਗੀ। ਪਰ ਏਹ ਚੇਤਾ ਰੱਖਣਾ ਚਾਹੀਦਾ ਹੈ, ਕਿ ਕੂੜੇ ਦੋਸ ਦੇ ਵਿਰੁਧ ਸਰਕਾਰ ਅਪਣੇ ਅਫਸਰਾਂ ਦੀ ਪੂਰੀ ਪੂਰੀ ਰਖਿਆ ਕਰੇਗੀ। ਤੇ ਕੂੜੇ ਦੋਸ ਲਾਣ ਵਾਲਿਆਂ ਨੂੰ ਡੰਡ ਦੇਵੇਗੀ॥

ਹੁਣ ਮੈਂ ਭਰਤੀ ਵਲ ਆਉਂਦਾ ਹਾਂ ਜਿਹਾ ਕਿ ਮੌਲਵੀ ਗੁਲ ਮੁਹੰਮਦ, ਲਾਲਾ ਰਾਮ ਰੱਖਾ ਮਲ ਤੇ ਹੋਰ ਸਰਦਾਰ ਸਾਹਿਬਾਂ ਨੇ ਕਹਿਆ ਹੈ॥

ਫੌਜ ਵਿਚ ਭਰਤੀ ਦੀ ਸਫਲਤਾ ਲਈ ਜਿਸ ਵਸਤੂ ਦੀ ਵਡੀ ਲੋੜ ਹੈ ਓਹ ਪਰਜਾ ਦਾ ਮੇਲਵਾਂ ਯਤਨ ਹੈ। ਜੇਕਰ ਸੰਸਾਰਕ ਤੇ ਧਾਰਮਕ ਮੁਖੀਏ ਵੱਡੇ ਵੱਡੇ ਸਰਦਾਰ ਜਿਨ੍ਹਾਂ ਦੀਆਂ ਵਗਸਤਾਂ ਸਰਕਾਰ ਦੀਆਂ ਬਖਸ਼ੀਸ਼ਾਂ ਹਨ, ਤੇ ਜੇਹੜੇ ਇਸ ਕਾਰਣ ਸਰਕਾਰ ਦੇ ਦੇਣ ਦਾਰ ਹਨ, ਤੇ ਜੈਲਦਾਰ, ਨੰਬਰਦਾਰ, ਜਿਮੀਦਾਰ ਤੇ ਸ਼ਾਹੂਕਾਰ ਜਿਨਹਾਂ ਨੂੰ ਅਨੰਦ ਤੇ ਸ਼ਾਂਤੀ ਕੇਵਲ ਬ੍ਰਿਟਨ ਦੇ ਬੇੜੇ ਤੇ ਬ੍ਰਿਟਨ ਦੀ ਫੌਜ ਕਰਕੇ ਪ੍ਰਾਪਤ ਹੈ ਸਭ ਇਕ ਜਿੰਦ ਹੋਕੇ ਯਤਨ ਕਰਣ, ਤਾਂ ਆਸਾ ਹੋ ਸਕਦੀ ਹੈ, ਕਿ ਹਜਾਰਾਂ ਮਨੁਖ ਫੀਰੋਜਪੁਰ ਥੀਂ ਇਕੱਤ੍ਰ ਹੋ ਸਕਣਗੇ। ਤੇ ਜਿਲੇ ਤੋਂ ਕੁਸਾਖ ਤੇ ਕੁਸੋਭਾ ਦਾ ਕਲੰਕ ਧੋਤਾ ਜਾਵੇਗਾ ॥

ਅੱਜ ਸਵੇਰ ਨੂੰ ਜਦ ਮੈਂ ਮੋਗੇ ਇਹ ਪੁੱਛਿਆ, ਕਿ ਇਹਦਾ ਕੀ ਕਾਰਣ ਹੈ ਕਿ ਇਕ ਵਲ ਲੁਧਿਆਣੇ ਵਿਚ ਤੇ ਫੌਜੀ ਭਰਤੀ ਦਾ ਇੰਨਾ ਚਾਉ ਹੈ ਤੇ ਦੂਜੀ ਵਲ ਫੀਰੋਜਪੁਰ ਦੇ ਜਿਲੇ ਵਿਚ ਇੰਨੀ ਆਹਲਕੀ, ਤਾਂ ਇਹਦਾ ਮੈਨੂੰ ਕੁਝ ਭੋਲੇ ਭਾਲੇ ਜਿਮੀਦਾਰ ਨੇ ਇਹ ਉਤ੍ਰ ਦਿਤਾ ਕਿ ਫੀਰੋਜਪੁਰ ਦੇ ਜਿਲੇ ਵਿਚ ਜਮੀਨ ਤੇ ਨਹਰ ਦੇ ਪਾਣੀ ਦਾ ਇਤਨਾ ਵਾਧਾ ਹੈ ਕਿ ਇੱਥੇ ਦੇ ਲੋਗ ਫੌਜ ਵਲ ਰੁਚੀ ਨਹੀਂ ਕਰਦੇ। ਜੇ ਏਹ ਸਚ

ਜੇ ਤਾਂ ਫੀਰੋਜਪੁਰ ਉਤੇ ਇਕ ਭੈੜੀ ਲੀਕ ਹੋਵੇਗੀ ਕੀ।ਇਹਦਾ ਅਰਥ ਏਹ ਹੋ ਸਕਦਾਹੈ ਕਿ ਜਿਨ੍ਹਾਂ ਲੋਗਾਂ ਸਭ ਕੁਝ ਸਰਕਾਰ ਵੱਲੋਂ ਪਾਇਆ ਹੈ ਓਹੀ ਲੋਗ ਹਨ ਜੋ ਸਰਕਾਰ ਦੀ ਬਹੁਤ ਘਟ ਸੇਵਾ ਕਰਦੇ ਹਨ। ਜੋ ਇਸ ਦੂਸਨ ਵਿਚ ਕੁਝ ਵੀ ਸਚਾਈ ਹੈ ਤਾਂ ਇਹਨੂੰ ਝੂਠਾ ਸਿਧ ਕਰਣ ਲਈ ਫਰੋਜਪੁਰ ਵਾਲਿਆਂ ਨੂੰ ਇਕ ਹੋਰ ਔਸਰ ਦਿੱਤਾ ਜਾਂਦਾ ਹੈ ਕਿ ਓਹ ਆਣ ਤੇ ਸਿਧ ਕਰਣ ਕਿ ਉਨਹਾਂ ਵਿਚ ਅਪਨੇ ਵੱਡਿਆਂ ਦੀ ਆਤਮਾ ਅੱਜੋ ਲਾ ਪ੍ਰਾਪਤ ਹੈ। ਚੰਗੇ ਚਿੰਨ੍ਹ ਤੇ ਨਿਸ਼ਾਨ ਦਿਸ ਆਂਵਦੇ ਹਨ। ਜੇਹਾ ਕਿ ਮੈਂ ਰੰਗਰੂਟਾਂ ਦੇ ਮੌਜੂਦ ਹੋਣ ਤੋਂ ਵੇਖਿਆ। ਇਸੇ ਪ੍ਰਕਾਰ ਜੇ ਜਿਲਾ ਯਤਨ ਕਰੇ ਤਾਂ ਕਾਰਜ ਸਫਲਤਾ ਅਵਸਿਕ ਹੈ। ਜੇਕਰ ਤੁਹਾਡੇ ਕੋਲੋਂ ਕੋਈ ਪੁੱਛੇ ਕਿ ਮਨੁੱਖਾਂ ਦੀ ਕਿਉਂ ਲੋੜ ਹੈ, ਤਾਂ ਇਹਦਾ ਪੈਹਲਾ ਉੱਤ੍ਰ ਏਹ ਹੋਣਾ ਚਾਹੀਦਾ ਹੈ, ਕਿ ਉਨ੍ਹਾਂ ਦੀ ਲੋੜ ਨ ਕੇਵਲ ਇਸ ਲਈ ਹੈ ਕਿ ਉਹ ਬ੍ਰਿਟਨ ਰਾਜ ਦੀ ਰੱਖਿਆ ਕਰਣ, ਪਰੰਤੂ ਇਸ ਲਈ ਕਿ ਓਹ ਆਪਣਿਆਂ ਘਰਾਂ ਬਾਰਾਂ ਨੂੰ ਬਚੌਣ। ਕਿਉਂ ਜੇ ਪ੍ਰਮੇਸ਼ਵਰ ਨ ਕਰੇ। ਜਰਮਨੀ ਨੂੰ ਯੂਰਪ ਜਾਂ ਏਸੀਆ ਵਿਚ ਜੈ ਪ੍ਰਾਪਤ ਹੋ ਗਈ ਤਾਂਤੁਹਾਡਾ ਘਰ ਬਾਰ ਭੀੜਾਂ ਤੋਂ ਬਾਹਰ ਨਹੀਂ ਹੋਵੇਗਾ। ਏਹ ਕੇਵਲ ਭਾਰਤ ਰਖਿਆ ਲਈ ਸੀ ਕਿ ਅਸੀਂ ਵਿਸੇਸ ਕਰਕੇ ਆਪਣੀ ਭਾਰਤੀ ਸੈਨਾ ਦੀ ਸਹਾਇਤਾ ਨਾਲ ਤੁਰਕੀ ਤੇ ਜਰਮਨੀ ਨੂੰ ਬਸਰੇ ਤੇ ਬਗਦਾਦ ਵਿੱਚੋਂ ਕੱਢਿਆ। ਤੇ ਏਹੀ ਕਾਰਣ ਹੈ ਕਿ ਅਸੀ ਸਮਾਗਰ ਦੇ ਦਖਣ ਵਿਚ ੬੦੦ ਮੀਲ ਸਮੁੰਦਰ ਤਕ ਮੈਸੋਪੋਟੇਮੀਆ ਉਤੇ ਫਤੇ ਪਾ ਲਈਹੈ। ਸਾਡੀ ਅਵਸਥਾ ਉੱਥੇ ਵਡੀ ਪੱਕੀ ਹੈ ਪਰ ਏਹ ਪੂਰੀ ਪੂਰੀ ਅਚਲ ਨਹੀਂ ਰਹ ਸਕਦੀ ਜਦ ਤੋੜੀ ਅਸੀ ਦੁਸ਼ਮਨ ਨੂੰ ਪੂਰਾ ਪੂਰਾ ਹਰਾਕੇ ਮਲ ਨ ਸੁਟੀਏ। ਸਤ੍ਰੂ ਦੀ ਨੀਹ ਹਲ ਚੁੱਕੀ ਹੈ, ਪਰ ਅਜੇ ਉਸਨੂੰ ਚੂਰਾ ਚੂਰਾ ਕਰਣਾ ਰਹਗਿਆ ਹੈ। ਜੇ ਜਰਮਨ ਅਤਯਾਚਾਰ ਜਿਤ ਜਾਵੇ ਤਾਂ ਅਸੀ ਭਾਰਤ ਵਿਚ ਕਿਹੜਿਆਂ ਸਿੱਟਿਆਂ ਦੀ ਆਸਾ ਕਰ ਸਕਦੇ ਹਾਂ। ਇਹਦਾ ਉਤ੍ਰ ਕੱਲ ਦੇ ਪਤ੍ਰ ਦੀ ਹਿਠਾ ਲਿਖੇ ਸਮਾਚਾਰ ਤੋਂ ਨਿਕਲੇਗਾ। ਜੇਹੜਾ ਅਚਣ ਚੇਤ ਮੇਰੀ ਅਖਾਂ ਅਗੋ ਲੰਘਿਆ ਇਹ ਇਕ ਤਾਰ ਹੈ ॥
ਜਿਸਦੀ ਇਹ ਹੈ

---

## ਬਲਜੀਯਮ ਦੇ ਅੱਤਯਾਚਾਰ ਦੇ ਵੇਲਣੇ ਵਿਚ ਜਰਮਨਾਂ ਦਾ ਪਸ਼ੂਪਣ।

### ਚਾਰ ਆਦਮੀਆਂ ਦਾ ਟੱਬਰ ਸਿਰੋਂ ਮਾਰ ਦਿੱਤਾ ਗਿਆ ॥

ਲੰਡਨ–੩੧ ਜੁਲਾਈ। ਬੈਲਜੀਯਮ ਉੱਤੇ ਜੇਹੜਾ ਘੋਰ ਤੇ ਅਤਯਾਚਾਰ ਦਾ ਰਾਜ ਹੋ ਰਿਹਾ ਹੈ। ਓਹਦਾ ਇਕ ਸਜਰਾ ਦ੍ਰਿਸ਼ਟਾਂਤ ਲੀਗ ਨਗਰ ਤੋਂ ਪਹੁੰਚਿਆ

ਹੈ। ਜਿਥੇ ਜਰਮਨ ਕਰਮਚਾਰੀਆਂ ਨੇ ਤਿੰਨ ਦਿਨ ਅੰਦਰ ਵੋਲ ਕੇ ਇਕ ਗਰੋਨਰਟ (Groneret) ਵਡੇ ਸੁਦਾਗਰ, ਓਹਦੀ ਤੀਮੀ ਤੇ ਦੋ ਧੀਆਂ ਨੂੰ ਜਿਨਹਾ ਦੀ ਆਯੂ ੨੦ ਤੇ ਅਠਾਰਹ ਵਰਸ਼ ਸੀ। ਜਸੂਸੀ ਦੇ ਦੋਸ਼ ਵਿਚ ਫਾਸੀ ਦਾ ਡੰਡ ਦਿੱਤਾ। ਦੋਵਾਂ ਕੁੜੀਆਂ ਨੂੰ ਇਸ ਗੱਲ ਲਈ ਦੁਖ ਦਿੱਤਾ ਕਿ ਓਹ ਅਪਨੇ ਮਾਤਾ ਪਿਤਾ ਨੂੰ ਅਪਣੀ ਅੱਖੀਂ ਫਾਸੀ ਲਗਦੇ ਵੇਖਣ। ਇਹਦੇ ਪਿਛੇ ਇਕ ਅਫਸਰ ਨੇ ਇਹਨਾਂ ਵਿਚਾਰੀਆਂ ਤੇ ਅਨਾਥ ਕੁੜੀਆਂ ਨੂੰ ਕਿਹਾ। ਕਿ ਉਨਹਾਂ ਦੀ ਜਿੰਦ ਇਸ ਗੱਲ ਤੇ ਬਖਸ਼ੀ ਜਾ ਸਕਦੀ ਹੈ ਕਿ ਓਹ ਅਪਣੇ ਹੋਰਣਾਂ ਭੇਤੀਆਂ ਦੇ ਨਾਂ ਦੱਸਣ। ਦੋਵਾਂ ਨੇ ਨਾਹ ਕਰ ਦਿੱਤੀ। ਤੇ ਵਡੀ ਕੁੜੀ ਨੂੰ ਤਾਂ ਤੁਰਤ ਹੀ ਗੋਲੇ ਨਾਲ ਉਡਾ ਦਿੱਤਾ ਗਿਆ ਜੇਹੜੀ ਤੜਪਦੀ ਤੜਪਦੀ ਆਪਣੇ ਮਾਪੇ ਦੀ ਲੋਥ ਤੇ ਡਿਗ ਪਈ। ਇਹਦੇ ਮਗਰੋਂ ਨਿੱਕੀ ਕੁੜੀ ਨੂੰ ਕਿਹਾ ਗਿਆ ਕਿ ਓਹ ਆਪਣੇ ਸਾਥੀਆਂ ਦੇ ਨਾ ਬਤਾਵੇ ਤਾਂ ਓਹਨੂੰ ਛੱਡ ਦਿੱਤਾ ਜਾਵੇਗਾ। ਪਰ ਓਹਨੇ ਵੀ ਨਾਹ ਕੀਤੀ ਤਾਂ ਓਹਨੂੰ ਵੀ ਵਢ ਦਿੱਤਾ ਗਿਆ। ਸਾਰੇ ਪ੍ਰਾਤ ਵਿਚ ਇਨ੍ਹਾਂ ਚਵ੍ਹਾਂ ਅਤਯਾਚਾਰਾਂ ਦੇ ਘਾਤਾਂ ਨਾਲ ਵੱਡਾ ਜੋਸ਼ ਤੇ ਰੋਹ ਫੈਲਿਆ ਹੋਇਆ ਹੈ॥

ਮੈਨੂੰ ਆਸਾ ਹੈ ਕਿ ਜੇ ਲੋੜ ਪਵੇ ਤਾਂ ਫੀਰੋਜ ਪੁਰ ਦੇ ਜਵਾਨ ਅਪਨੇ ਦੇਸ ਤੋਂ ਅਜੇਹੀ ਭੀੜਾ ਰੋਕਣ ਲਈ ਅਪਨੇ ਜੀਵਨ ਦੇ ਕੁਝ ਵਰਹੇ ਜਾਂ ਅਪਨੀ ਜਿੰਦ ਨੂੰ ਵੀ ਭੈ ਵਿੱਚ ਸੁੱਟਣ ਤੋਂ ਨਹੀਂ ਸੰਗਣ ਗੇ॥

ਮੇਰੀ ਏਹ ਇੱਛਿਆ ਹੈ, ਕਿ ਓਹ ਦਿਹਾੜਾ ਛੇਤੀ ਆਵੇ ਜਦ ਮੈਂ ਜਾਲੰਧਰ ਤੇ ਫ਼ੀਰੋਜ਼ਪੁਰ ਨੂੰ ਲੁਧਿਆਣੇ ਤੇ ਹੁਸ਼ਯਾਰਪੁਰ ਦੇ ਤੁਲ ਭਰਤੀ ਦੇਂਦਿਆਂ ਵੇਖਾਂ। ਮੈਂ ਵੇਖਾਂਗਾ ਕਿ ਭਰਤੀ ਦੇ ਮਾਸਿਕ ਨਕਸ਼ੇ ਜੇੜ੍ਹੇ ਮੇਰੇ ਕੋਲ ਆਉਂਦੇ ਹਨ ਉਨ੍ਹਾਂ ਉਤੇ ਇਸ ਅਪੀਲ ਨੇ ਕੀ ਅਸਰ ਕੀਤਾ ਹੈ। ਮੈਨੂੰ ਆਸਾ ਹੈ ਕਿ ਜਦ ਮੈਂ ਫੇਰ ਫ਼ੀਰੋਜ਼ ਪੁਰ ਆਵਾਂ ਤਾਂ ਜਿਹਾ ਸਰਦਾਰ ਗੁਰਦਿੱਤ ਸਿੰਘ ਤੇ ਹੋਰਨਾਂ ਸਜਣਾਂ ਨੇ ਕਿਹਾ ਹੈ। ਤੁਸੀ ਮੇਰੀ ਇਸ ਅਪੀਲ ਦੇ ਉਤ੍ਰ ਵਿਚ ਅਜੇਹੀ ਸੇਵਾ ਕੀਤੀ ਹੋਵੇ ਕਿ ਮੈਨੂੰ ਗੌਰਮਿੰਟ ਦੀ ਵੱਲੋਂ ਉਹਦੇ ਮਾਨ ਤੇ ਸ੍ਵੀਕਾਰ ਦਾ ਆਨੰਦ ਤੇ ਅਧਕਾਰ ਪ੍ਰਾਪਤ ਹੋਵੇ। ਅਜ ਜੰਗ ਛਿੜਿਆਂ ਤਿੰਨ ਵਰਹੇ ਹੋਗਏ ਤੇ ਜੇ ਭਾਰਤ ਦੀਆਂ ਯੋਧਾ ਜਾਤੀਆਂ ਸਾਰੀਆਂ ਅਪਨੇ ਕਰਤਵ ਨੂੰ ਇਸ ਪ੍ਰਕਾਰ ਪਾਲਣ ਕਰਣ ਜਿਸ ਪ੍ਰਕਾਰ ਅਜ ਕਲ ਬਹੁਤ ਸਾਰੇ ਜ਼ਿਲੇ ਤੇ ਬ੍ਰਿਟਨ ਦਾ ਦੀਪਨੋਂ ਵੱਸੋਂ ਕਰ ਰਹੀਆਂ ਹਨ ਤਾਂ ਅਸੀਂ ਅੰਤ ਵਿਸਵਾਸ ਤੇ ਭਰੋਸੇ ਨਾਲ ਚੌਂਹ ਵਰਿਆਂ ਦੇ ਅੰਤ ਹੋਣ ਇਕ ਪੂਰਣ ਜੈ ਤੇ ਸੁਖ ਸਾਂਤੀ ਦੀ ਪੂਰਣ ਆਸਾ ਕਰ ਸਕਦੇ ਹਾਂ॥

## ਸ੍ਰੀ ਰਾਜ ਰਾਜੇਸ਼੍ਵਰੀ ਮਹਾਰਾਨੀ ਦਾ ਸੰਦੇਸਾ॥

ਦੁਖ ਤੇ ਸਮਭਾਵਨਾ ਦੀ ਅਵਸਥਾ ਵਿਚ ਮੇਰੇ ਵਿਚਾਰ ਉਡਦੇ ਹੋਏ ਸਮੁੰਦਰ

ਪਾਰ ਮੇਰੀ ਭੈਣਾਂ ਦੇ ਪਾਸ ਸਵਰਗੀਯ ਭਾਰਤ ਵਿਚ ਜਾ ਪਹੁੰਚਦੇ ਹਨ, ਜਿਸਨੂੰ ਦੇਖਣ ਦਾ ਮੈਨੂੰ ਦੋ ਵੇਰ ਅਵਸਰ ਮਿਲ ਚੁਕਿਆ ਹੈ। ਤੇ ਜਿਹਦੇ ਨਾਲ ਮੇਰਾ ਮਨ ਪ੍ਰੇਮ ਹੈ। ਇਹ ਮੂਰਤ ਮੈਂ ਤੁਹਾਨੂੰ ਉਸ ਬੀਰ ਸਿਪਾਹੀ ਦੀ ਮਾਨ ਯੋਗ ਚੇਤਨੀ ਵਿਚ ਭੇਜਦੀ ਹਾਂ। ਜਿਸਨੇ ਅਤਿਆਚਾਰ ਦੇ ਵਰੁਧ ਸਚਾਈ ਤੇ ਸੁਤੰਤ੍ਰਤਾ ਦੀ ਸ਼ਾਨਦਾਰ ਲੜਾਈ ਵਿਚ ਆਦਮੀ ਤੇ ਅਸਾਡੇ ਲਈ ਜਿੰਦ ਵਾਰ ਦਿੱਤੀ ॥

---

## ੬ ਅਗਸਤ ੧੯੧੭ ਨੂੰ ਕਸੂਰ ਦਰਬਾਰ ਦੀ ਵਕਤ੍ਰਤਾ

ਮਿਸਟਰ ਕੇਸਨ, ਲਾਹੌਰ ਤੇ ਅਮਰਤਸਰ ਦੇ ਦਰਬਾਰੀਓ ਤੇ ਹੋਰ ਸਜਣੋ!

ਅਸੀ ਖ਼ੁਸ਼ ਹਾਂ ਕਿ ਅਸਾਡੇ ਬੁਲਾਵੇ ਤੇ ਮਾਝੇ ਦੇ ਇੰਨੇ ਪ੍ਰਸਿੱਧ ਸੱਜਣ ਇੱਥੇ ਇਕੱਠੇ ਹੋਏ ਹਨ, ਜਿਹਾਕਿ ਕਮਿਸ਼ਨਰ ਸਾਹਿਬ ਨੇ ਤੁਹਾਨੂੰ ਬਤਾ ਦਿੱਤਾ ਹੈ ਮੈਂ ਇੱਥੇ ਦੋ ਪ੍ਰਯੋਜਨ ਨਾਲ ਆਇਆਹਾਂ,ਕਿ ਜੇਹੜੀਆਂ ਵਡਿਆਈਆਂ ਤੇ ਖਿਲਤਾਂ ਗੌਰਮਿੰਟ ਨੇ ਦੋਹਾਂ ਜਿਲਿਆਂ ਦੇ ਵਾਸੀਆਂ ਲਈ ਯੁਧ ਵਿਚ ਮਹਾਨ ਸੇਵਾ ਲਈ ਸ੍ਵੀਕਾਰ ਕੀਤੀਆਂ ਹਨ, ਉਨਹਾਂ ਨੂੰ ਵਿਗਜਾਤ ਕਰਾਂ ਤੇ ਵੰਡਾਂ, ਤੇ ਹੋਰ ਇਸ ਪ੍ਰਯੋਜਨ ਨਾਲ ਕਿ ਉਨਹਾਂ ਲੋਗਾਂ ਦੀ ਜੇਹੜੇ ਜਤਨ ਕਰ ਰਹੇ ਹਨ। ਦਿਲ ਵਧਾਵਾਂ ਤੇ ਜੇਹੜੇ ਜੀ ਚੁਰਾਂਦੇ ਹਨ ਯਾ ਬੇਪਰਵਾਹ ਰੈਹਨ ਆਲਹਕਦੀ ਨਿੰਦਰਾ ਤੋਂ ਜਗਾਕੇ ਉਨਹਾਂ ਨੂੰ ਕਰਤਵ ਦੱਸਾਂ ॥

ਮੈਂ ਜਾਣ ਬੁਝਕੇ ਲਾਹੌਰ ਦੀ ਥਾਈਂ ਕਸੂਰਨੂੰ ਇਸ ਜੋੜਮੇਲ ਲਈ ਚੁਣਿਆ ਹੈ। ਕਿਉਂਕਿ ਇਹ ਟੁਕੜਾ ਮਾਝੇ ਦਾ ਮਧ ਸਥਾਨ ਹੈ, ਤੇ ਮੇਰਾ ਵਿਚਾਰ ਏਹ ਹੈ ਕਿ ਮੈਂ ਮਾਝੇ ਦੇ ਜਵਾਨਾਂ ਨੂੰ ਵੰਗਾਰਾਂ, ਚਾਹੇ ਓਹ ਜਵਾਨ ਅਮਰਤਸਰ ਵਿਚ ਹੋਣ ਜਾਂ ਲਾਹੌਰ ਵਿਚ। ਚਾਹੇ ਸਿਖ ਹੋਣ ਚਾਹੇ ਹਿੰਦੂ ਹੋਣ ਚਾਹੇ ਮੁਸਲਮਾਨ। ੩੦ ਸਾਲ ਹੋਏ ਹਨ ਜਦ ਮੈਂ ਪਹਿਲੇ ਪਹਿਲ ਓੜਕ ਵੇਰ ਲਾਹੌਰ ਦੇ ਮਾਝੇ ਦੇ ਟੁਕੜੇ ਵਿਚ ਆਇਆ ਸੀ। ਉਸ ਵੇਲੇ ਇਹ ਟੁਕੜਾ ਜੇਹੜਾ ਹੁਣ ਧਨਾਢ ਤੇ ਸੁਖਾਲਾਹੈ। ਬਹੁਤਾ ਇਕ ਬੰਜਰ ਤੇ ਉਜਾੜ ਸੀ। ਇਸ ਪ੍ਰਾਂਤ ਵਿਚ ਬਾਰ ਦੀ ਨਵੀਆਂ ਵਾਸੀਆਂ ਨੂੰ ਛਡਕੇ ਹੋਰ ਕੋਈ ਭਾਗ ਅਜੇਹਾ ਨਹੀਂ। ਜਿਸਨੇ ਵਸਤਾਂ ਸੁਖਾਲੇ ਵਿਚ ਜਿਹੜੀ ਸਰਕਾਰੀ ਨੈਹਰਾਂ ਤੇ ਰੇਲਾਂ ਦੀਆਂ ਲਾਇਨਾ ਦੇ ਪੁਟਣੇ ਨਾਲ ਹੋਈਹੈ। ਵਧੀਕ ਉਨਤੀ ਕੀਤੀ ਹੋਵੇ। ਪਰ ਮੈਨੂੰ ਸ਼ੋਕਨਾਲ ਏਹ ਕੈਹਣਾ ਪੌਂਦਾ ਹੈ ਤੇ ਆਪ ਨੂੰ ਮਨਨਾ ਪਵੇਗਾ ਕਿ ਮੱਧਮ ਪੰਜਾਬ ਵਿਚ ਕੋਈ ਜਿਲਾ ਅਜੇਹਾ ਨਹੀਂ, ਜਿਸਨੇ ਇਸ ਯੁਧ ਵਿਚ ਅਪਣੇ ਮਹਾਰਾਜਾ ਤੇ ਦੇਸ ਦੀ ਸੇਵਾ ਕਰਨ ਵਿਚ ਇਸ ਟੁਕੜੇ ਨਾਲ ਘਟ ਉਤਸਾਹ ਦੱਸਿਆ ਹੋਵੇ। ਜਿਲਾ ਲਾਹੌਰ ਇਸ ਵਿਭਾਗ ਵਿਚ ਸਭ ਤੋਂ ਵਧ ਵੱਸੋਂ ਤੇ ਧਨ ਤੇ ਵਿੱਦਿਆਦੇ

ਸੰਬੰਧ ਵਿਚ ਸਭਤੋਂ ਵਧਿਆ ਹੋਇਆ ਹੈ,ਪਰ ਜਿਵੇਂ ਕਮਿਸ਼ਨਰ ਸਾਹਿਬ ਨੇ ਦੱਸਿਆ ਹੈ ਇਹ ਜਿਲਾ ਸੇਵਾ ਕਰਣ ਵਿਚ ਸਾਰਿਆਂ ਤੋਂ ਭੈੜਾ ਰਹਿਆ ਹੈ ਸਿਵਾਏ ਜਿਲਾ ਗੁਜਰਾਂਵਾਲਾ ਦੇ ਜਿਹਦੀ ਸਿਖ ਵੱਸੋਂ ਇਹਦੇ ਟਾਕਰੇ ਵਿੱਚੋਂ ਘਟ ਹੈ। ਤੇ ਜਿਥੇ ਬਹੁਤ ਸਾਰੀਆਂ ਜਾਤੀਆਂ ਵਿਸੇਸ ਕਰਕੇ ਮੁਸਲਮਾਨ ਹੁਣ ਤਾਈਂ ਯੁਧ ਸੇਵਾ ਤੋਂ ਇਕ ਪਾਸੇ ਰਹੀਆਂ ਹਨ ॥

ਸੁਭਾਵਕ ਲਾਹੌਰ ਦਾ ਟਾਕਰਾ ਅਮਰਤਸਰ ਨਾਲ ਹੋਂਦਾ ਹੈ। ਦੋਵੇਂ ਜਿਲੇ ਮਾਝੇ ਵਿਚ ਹਨ, ਤੇ ਦੋਵੇਂ ਇਕੋ ਜਾਤੀਆਂ ਵਸਦੀਆਂ ਹਨ, ਤੇ ਦੋਹਾਂ ਦੀ ਕਿਸਾਨੀ ਦੀ ਅਵਸਥਾ ਵੀ ਇਕ ਸਾਰ ਹੈ। ਅਮਰਤਸਰ ਦੀ ਸਿਖ ਵਸੋਂ ਨਿਰਸੰਦੇਹ ਵਧ ਹੈ। ਅਥਵਾ ਲਾਹੌਰ ਦੇ ੧੬੧੬੦੦੦ ਦੇ ਟਾਕਰੇ ਵਿਚ ੨੫੪੦੦੦ ਪਰ ਸਾਰੀ ਆਬਾਦੀ ਲਾਹੌਰ ਦੋ ਲੱਖ ਵਧ ਹੈ। ਉਚਿਤ ਤੇ ਏਹ ਸੀ ਕਿ ਲਾਹੌਰ ਫੌਜ ਲਈ ਘਟੋ ਘਟ ਇੰਨੇ ਜਵਾਨ ਦਿੰਦਾ। ਜਿੰਨੇ ਅਮਰਤਸਰ ਨੇ ਦਿੱਤੇ ਹਨ,ਪਰ ਪੈਹਲੀ ਜਨਵਰੀ ੧੯੧੬ ਨੂੰ ਜਿੱਥੇ ਅਮ੍ਰਿਤਸਰ ਦੇ ੮੧੭੫ ਸਸਤ੍ਰਧਾਰੀ ਫੌਜ ਵਿਚ ਸਨ। ਲਾਹੌਰ ਨੇ ਕੇਵਲ ੨੬੫੭ ਅਰ ਇਕ ਤੀਜਵੇ ਤੋਂ ਵੀ ਘਟ। ਜਾਂ ਦੂਜੇ ਸਬਦਾਂ ਵਿਚ ਅਮ੍ਰਿਤਸਰ ਅਪਣੇ ਹਰ ਅਠਾਰਾਂ ਮਨੁੱਖਾਂ ਵਿੱਚੋਂ ਜੇਹੜੇ ਯੁਧ ਸੇਵਾ ਯੋਗ ਸਨ ਇਕ ਆਦਮੀ ਫੌਜ ਵਿਚ ਦਿੱਤਾ। ਪਰ ਲਾਹੌਰ ਨੇ ੬੫ ਵਿਚ ਇਕ, ਜਦ ਕਿ ਲਾਹੌਰ ਦੀ ਵਸੂੰ ਪ੍ਰਾਂਤ ਦੇ ਸਾਰਿਆਂ ਜਿਲਿਆਂ ਤੋਂ ਵਧ ਹੈ। ਫਿਰ ਯੁਧ ਸੇਵਕ ਜ਼ਿਲਿਆਂ ਵਿੱਚੋਂ ਅਮ੍ਰਿਤਸਰ ਦਾ ਲੰਬਰ ਪੰਜਵਾਂ ਤੇ ਲਾਹੌਰ ਦਾ ਅਠਾਰਵਾਂ ਹੈ ॥

ਪਹਿਲੀ ਜਨਵਰੀ ਜੇ ਲਾਹੌਰ ਅਮ੍ਰਿਤਸਰ ਨੂੰ ਅਪਣਪੌਂਦਾ ਤੇ ਅਪਨਾ ਕਰਤਵ ਪੂਰਾ ਕਰਦਾ ਤਾਂ ਇਹ ਦੇ ਦਸ ਹਜਾਰ ਜਵਾਨ ਫੌਜ ਵਿਚ ਹੋਣੇ ਚਾਹੀਦੇ ਹਨ। ਪਰ ਅਵਸਥਾ ਇਹ ਸੀ ਕਿ ਤਿੰਨ ਹਜਾਰ ਤੋਂ ਵੀ ਘਟ ਆਦਮੀ ਫੌਜ ਵਿਚ ਸਨ। ਹੁਣ ਏਹ ਵੇਖਣਾ ਹੈ ਕਿ ਲਾਹੌਰ ਪੈਹਲੀ ਜਨਵਰੀ ਦੇ ਮਗਰੋਂ ਕੀ ਕੀਤਾ ਹੈ। ਪੈਹਲੀ ਜਨਵਰੀ ਤਾਈਂ ਓਹਨੇ ੩੯੭ ਸ਼ਸਤ੍ਰਧਾਰੀ ਅਥਵਾ ਸਾਰੇ ੬੧੭ ਮਨੁਖ ਦਿੱਤੇ। ਅਮ੍ਰਿਤਸਰ ਨੇ ਇਸੇ ਚਿਰ ਵਿਚ ੬੨੧ ਸ਼ਸਤ੍ਰਧਾਰੀ ਤੇ ੭੦੪ ਅਸ਼ਸਤ੍ਰਧਾਰੀ ਅਥਵਾ ਸਾਰੇ ੧੬੨੫ ਮਨੁਖ ਦਿੱਤੇ। ਜੁਲਾਈ ਦੇ ਮਹੀਨੇ ਵਿਚ ਅਮ੍ਰਿਤਸਰ ੧੧੯੬ ਜੁਆਨਦੇ ਸਾਰੇ ਪੰਜਾਬ ਦੀ ਗਤ ਗਿਣਤੀ ਤੋ ਵਧ ਗਯਾਹੈ। ਸਜਣੋਂ ਮੁੜ ਜੇ ਲਾਹੌਰ ਤੁਰਤ ਹੀ ਪਕੇ ਵਿਚਾਰ ਨਾਲ ਪੂਰਨ ਯਤਨ ਨ ਕਰੇ ਤਾਂ ਇਤਹਾਸ ਵਿਚ ਓਹਦਾ ਨਾਮ ਇਨਹਾਂ ਜਿਲਿਆਂਦੀ ਪੜ੍ਹੀ ਵਿਚ ਲਿਖਿਆ ਜਾਵੇਗਾ ਤਾਂ ਇਸ ਮਹਾ ਯੁਧ ਵਿੱਚ ਅਪਣਾ ਕਰਤਵ ਪਾਲਣ ਵਿਚ ਪਿਛੇ ਰਹੇ। ਜੇ ਅਵਸਥਾ ਏਹੋ ਰਹੀ ਤਾਂ ਹੋ ਸਕਦਾ ਹੈ ਕਿ ਅਗਲਾ ਕੋਈ ਲਫਟੀਨੰਟ ਗਵਰਨਰ ਮਹਾਰਾਜਾ ਰਣਜੀਤ ਸਿੰਘ ਦੇ ਇਸ ਵਿਚਾਰਨੂੰ ਫਿਰ ਨਵਾਂ ਕਰ ਦੇਵੇ। ਕਿ ਰਾਜਧਾਨੀ ਲਾਹੌਰ ਤੋਂ ਉਠਾਕੇ ਅਮ੍ਰਿਤਸਰ ਬਣਾਈ ਜਾਵੇ। ਜਿਥੇ ਦੇ ਲੋਗਾਂ ਅਪਨੇ ਰਾਜਰਾਜੇਸਵਰ ਤੇ ਦੇਸ ਦੀ ਸੇਵਾ ਵਿਚ ਇੰਨੇ ਵਿਸਵਾਸਤੇ ਭਗਤੀ ਨੂੰ ਪ੍ਰਗਟ ਕੀਤਾ ਹੈ। ਮੈ ਹੁਣਦੇ ਦੌਰਿਆਂਵਿਚ ਮੈਨੂੰ ਕਈ

ਵੇਰੀ ਵਿਸਵਾਸ ਦਿਲਾਇਆ ਗਇਆ ਹੈ। ਕਿ ਲੋਕਾਂ ਦਾ ਏਹ ਕਰਤਵ ਤੇ ਇਛਿਆ ਹੈ ਕਿ ਇਸ ਕੋਮਲ ਸਮਯ ਵਿਚ ਅਪਨੇ ਰਾਜਰਾਜੇਸਵਰ ਦੀ ਤਨਮਨ ਧਨ ਨਾਲ ਸੇਵਾ ਕਰਣ। ਕੀ ਲਾਹੌਰ ਅਪਨੇ ਗਵਾਂਢੀਆਂ ਜਿਲਿਆਂ ਏਹ ਕੈਹਣ ਦਾ ਔਸਰ ਦੇਵੇਗਾ ਕਿ ਇਕ ਤਾਂ ਸਰਕਾਰ ਨੇ ਉਹਨੂੰ ਧਨ ਦਿਤਾਂ ਪਰ ਦੂਜੀ ਵਲ ਲਾਹੌਰ ਨੇ ਓਹਨੂੰ ਤਨ ਮਨ ਧਨ ਦੇਣ ਥੀ ਕੰਨੀ ਕਤਰਾਈ। ਕੀ ਜਿਲਾ ਲਾਹੌਰ ਇਸ ਕੁਸਾਖ ਤੇ ਕੁਸੋਭਾ ਦੀ ਲੀਕ ਨੂੰ ਸਹ ਲਵੇਗਾ ਕੀ ਓਹ ਬੀਰਤਾ ਤੇ ਰਾਜ ਭਗਤੀ ਜਿਸਦੇ ਲਈ ਸਾਰਾ ਮਾਝਾ ਇਕ ਵੇਲੇ ਹੁਗਿਆ ਵਗਿਆ ਹੋਇਆ ਸੀ ਕੇਵਲ ਅਮ੍ਰਤਸਰ ਦਾ ਹੀ ਭਾਗ ਹੋ ਗਈ ਹੈ। ਤੇ ਅਮ੍ਰਤਸਰ ਦੀ ਸੀਮਾ ਤੇ ਅਪੜਦੇ ਹੀ ਇਨਹਾਂ ਗੁਣਾਂ ਦਾ ਨਾਸ਼ ਹੋਗਿਆ। ਸਿਖ ਜਾਤੀ ਨੇ ਮੁਸਲਮਾਨਾਂ ਤੇ ਹਿੰਦੂਆਂ ਦੇ ਸਾਮਣੇ ਵਡਾ ਚੰਗਾ ਕੰਮ ਕੀਤਾ ਹੈ। ਪਰ ਓਹਨਾਂ ਨੇ ਸਾਰੇ ਦੋ ਹਜਾਰ ਆਦਮੀ ਹੀ ਦਿੱਤੇ ਹਨ। ਜੇਹੜੇ ਲੁਧਯਾਣੇ ਤੇ ਅਮ੍ਰਤਸਰ ਦੀ ਇਕ ਤਸੀਲ ਨਾਲੋਂ ਵੀ ਘਟ ਹੈ। ਕੀ ਜਿਲਾ ਲਾਹੌਰ ਦੀਆਂ ਦਿਲੇਰ ਜਾਤੀਆਂ ਅਥਵਾ ਸਿਧੂ, ਗਿਲ ਤੇ ਢਲਾਂ ਦਾ ਅੰਤ ਹੋਗਿਆ। ਜਿਨਹਾਂ ਦੀ ਬੀਰਤਾ ਦਾ ਪਲਾ ਪਿਛਲੇ ਸਮੇ ਵਿਚ ਵਡਾ ਉਚਾ ਸੀ। ਤੇ ਜਿਨਹਾਂ ਦੇ ਵਡਿਆਂ ਨੇ ਤਲਵਾਰ ਤੇ ਅਪਣੀ ਭੁਜਾਂ ਬਲ ਨਾਲ ਪੰਜਾਬ ਵਿਚ ਅਪਣੀ ਅਧੀ ਦਰਜਨ ਦੇ ਕੋਲ ਕੋਲ ਰਿਆਸਤਾਂ ਅਥਵਾ ਪਟਿਆਲਾ, ਜੀਂਦ, ਨਾਭਾ, ਕਲਸੀਆ ਤੇ ਹੋਰ ਹੋਰ ਅਸਥਾਪਨ ਕਰ ਦਿਤੀਆਂ। ਇਹ ਕਹਾਲਣਾ ਪਸੰਦ ਕਰਨਗੀਆਂ ਕਿ ਸੁਖ ਸ਼ਾਂਤੀ ਨੇ ਉਨਹਾਂ ਦੇ ਸਿਪਾਹੀ ਪਣੇ ਦੇ ਸੁਭਾਵ ਨੂੰ ਢਿਲਾ ਕਰ ਦਿਤਾ ਹੈ। ਤੇ ਉਨਹਾਂ ਦੀ ਬੀਰਤਾ ਨੂੰ ਚੱਟ ਲਿਆ ਹੈ, ਤੇ ਉਨਹਾਂ ਦੀ ਦਿਲੇਰੀ ਕੇਵਲ ਲੁਬਾਣਿਆਂ ਤੇ ਮਜਬੀ ਸਿੱਖਾਂ ਤਕ ਹੀ ਰਹ ਗਈ। ਲਾਹੌਰ ਵਿਚ ਮੁਸਲਮਾਨਾਂ ਦੀ ਗਿਣਤੀ ੬ ਲੱਖ ਨਾਲੋਂ ਵਧ ਹੈ। ਉਨਹਾ ਵਿੱਚੋਂ ਇਕ ਲੱਖ ਤੋਂ ਵਧ ਯੁਧ ਸੇਵਾ ਜੋਗ ਹਨ। ਜਿਹਲਮ ਤੇ ਪਿੰਡੀ ਵਿਚ ਯੁਧ ਸੇਵਾ ਜੋਗ ਮੁਸਲਮਾਨੀ ਦੀ ਗਿਣਤੀ ਨਵੇ ਹਜਾਰ ਹੈ। ਇਨਹਾਂ ਦੋਹਾਂ ਜਿਲਿਆਂ ੧੪, ੧੪ ਹਜਾਰ ਆਦਮੀ ਦਿਤੇ ਤੇ ਲਾਹੌਰ ਪੰਜ ਸੌ ਨਾਲੋਂ ਵੀ ਘਟ। ਕੀ ਲਾਹੌਰ ਦੀਆਂ ਵੱਡੀਆਂ ਵਡੀਆਂ ਮੁਸਲਮਾਨ ਜਾਤੀਆਂ ਪਠਾਣ, ਮੁਗਲ, ਜਟ, ਰਾਜਪੂਤ, ਗੁਜਰ ਅਰਾਈਂ ਜਿਨਹਾਂ ਨੇ ਪੈਹਲੀ ਜਨਵਰੀ ਤਕ ੫੦੦ ਤੋਂ ਵੀ ਘਟ ਮਨੁਖ ਦਿਤੇ ਓਹ ਅਗੇ ਨੂੰ ਵੀ ਇਹ ਕਹਲਾਵਣਾ ਚਾਹਣਗੀਆਂ ਕਿ ਓਹਨਾ ਨੇ ਅਪਨੀ ਦੇਸ ਸੇਵਾ ਵਿਚ ਕੋਈ ਭਾਗ ਨਹੀਂ ਲਇਆ। ਯੁਧ ਸੇਵਾ ਜੋਗ ਹਿੰਦੂਆਂ ਦੀ ਗਿਣਤੀ ੩੫ ਹਜਾਰ ਨਾਲੋਂ ਵਧ ਹੈ। ਪਹਿਲੀ ਜਨਵਰੀ ਤਕ ਕੇਵਲ ਸਤ ਹਿੰਦੂ ਫੌਜ ਵਿਚ ਸਨ। ਕੀ ਪਿੰਡਾਂ ਤੇ ਨਗਰਾਂ ਦੇ ਹਿੰਦੂ ਅਥਵਾ ਖਤ੍ਰੀ, ਬ੍ਰਾਹਮਣ ਤੇ ਅਰੋੜੇ ਅਪਣਿਆਂ ਸ਼ਾਸਤ੍ਰਾਂ ਦੀ ਇਹ ਸਿੱਖਿਆ ਭੁਲ ਜਾਣਗੇ। ਕਿ ਰਾਜਾ ਤੇ ਦੇਸਦੀ ਸੇਵਾ ਹਰ ਏਕ ਧਰਮਾਤਮਾ ਹਿੰਦੂ ਦਾ ਧਰਮ ਹੈ ॥

ਜਿਵੇਂ ਮੈਂ ਕਿਸੇ ਹੋਰ ਥਾਈਂ ਆਖਿਆ ਹੈ। ਅਸੀਂ ਯੁਧ ਦੀ ਛੇਕੜੀ ਪੌੜੀ ਤੇ ਹਾਂ, ਇੰਗਲੈਂਡ ਤੇ ਉਹਦੀ ਨੌ ਵਸਤੀਆਂ ਨੇ ਉੱਤਮ ਪ੍ਰਯਤਨ ਨਾਲ ਸੱਤਰ ਲੱਖ ਦੇ ਨੇੜੇ ਨੇੜੇ ਜਵਾਨ ਜਲ ਤੇ ਭੂੰ ਸੈਨਾ ਵਿਚ ਦੇ ਰਖੇ ਹਨ । ਪਰ ਪੈਹਲੀ ਜਨਵਰੀ ਤਕ ਭਾਰਤ ਦੇ ਕੇਵਲ ੨੯੪੦੦੦ ਮਨੁੱਖ ਸਨ। ਓਹਦੇ ਸਾਹਮਣੇ ਇਹ ਥੋੜਾ ਹੈ । ਪਰ ਪ੍ਰਤਿ ਦਿਨ ਇਸ ਗਿਣਤੀ ਵਿਚ ਵਾਧਾ ਕੀਤਾ ਗਿਆ ਹੈ। ਵਿਸ਼ੇਸ਼ ਇਸ ਪ੍ਰਯੋਜਨ ਨਾਲ ਕਿ ਜਰਮਨਾਂ ਤੋਂ ਤੁਰਕਾਂ ਨੂੰ ਪੈਸੋਪੋਟੀਮੀਆ ਵਿਚ ਪੂਰੀ ਹਾਰ ਦੇਕੇ ਭਾਰਤ ਪੱਛਮ ਵੱਲੋਂ ਸ਼ਤ੍ਰੂ ਦੇ ਹੱਲੇ ਤੋਂ ਰਾਖਾ ਕੀਤਾ ਜਾਵੇ। ਮੈਨੂੰ ਪੰਜਾਬ ਵਾਲਿਆਂ ਨੂੰ ਇਕ ਚੇਤਾ ਕਰਾਣ ਦੀ ਲੋੜ ਨਹੀਂ। ਕਿ ਜੇਹੜਾ ਹਲਾ ਅਜਤਾਈਂ ਭਾਰਤ ਤੇ ਹੋਇਆ ਹੈ। ਓਹ ਪੱਛਮ ਦੀ ਵੱਲੋਂ ਹੀ ਹੋਇਆ ਹੈ। ਜਰਮਨੀ ਵਾਲਿਆਂ ਦੀ ਵੀ ਇਹੋ ਵਿਚਾਰ ਸੀ ਤੇ ਭਾਵੇਂ ਹੁਣ ਵੀ ਹੋਵੇ। ਕਿਉਹ ਬਗਦਾਦ ਵੱਲੋਂ ਭਾਰਤ ਵਲ ਵਧਣ। ਬਗਦਾਦ ਸਾਡੀਆਂ ਫੌਜਾਂ ਲੈ ਲਿਆ ਹੈ। ਉਹਦੇ ਲਈ ਸਾਨੂੰ ਲੜਾਈ ਹੋਣ ਦੀ ਆਸਾ ਰਖਣੀ ਚਾਹੀਦੀ ਹੈ। ਮੁੜ ਓਹ ਜਵਾਨ ਜੇਹੜੇ ਹੁਣ ਮੰਗੇ ਜਾਂਦੇ ਹਨ। ਓਹ ਵਿਸ਼ੇਸ਼ ਤੁਹਾਡੇ ਅਪਣੇ ਹੀ ਘਰਾਂ ਬਾਰਾਂ ਦੀ ਰਖਿਆ ਕਰਨ ਲਈ ਹਨ। ਪਹਿਲੋਂ ਅਰ ਸਰਕਾਰ ਦੀ ਦ੍ਰਿਸ਼੍ਟੀ ਹੁਣ ਵੀ ਪੰਜਾਬ ਤੇ ਹੈ। ਕਿ ਓਹ ਸਾਰੀ ਗਿਣਤੀ ਦਾ ਅਧ ਦੇਵੇ। ਅਸੀ ਇਸ ਜਿੰਮੇਵਾਰੀ ਤੇ ਮਾਨ ਕਰਦੇ ਹਾਂ। ਜੋ ਪ੍ਰਾਂਤ ਦੇ ਬਹੁਤ ਸਾਰੇ ਜਿਲੇ ਇਸ ਮੰਗ ਨੂੰ ਪੂਰਾ ਕਰਣ ਲਈ ਚਾਉ ਨਾਲ ਅਗੇ ਵਧੇ ਚਲੇ ਆਂਵਦੇ ਹਨ। ਫੀਰੋਜਪੁਰ ਵੀ ਜੇਹੜਾ ਹੁਣ ਲਾ ਆਹਲਕੀ ਰਿਹਾ। ਪਰ ਫੇਰ ਵੀ ਲਾਹੌਰ ਨਾਲੋਂ ਚੰਗਾ ਸੀ। ਤਿੰਨ ਸੌ ਤਕੜੇ ਜਵਾਨ ਥੋੜਿਆਂ ਦਿਨਾਂ ਵਿਚ ਦਿੱਤੇ ਗਏ ਸਨ, ਕਿ ਓਹ ਸਨਿਚਰਵਾਰ ਦੇ ਦਰਬਾਰ ਵਿਚ ਮੇਰੇ ਮੋਹਰੀ ਕੀਤੇ ਜਾਨ ਤੇ ਇਹ ਸਿਧ ਕੀਤਾ ਜਾਵੇ। ਕਿ ਇਹ ਜਿਲਾ ਅਜੇਹਾ ਜਾਗ ਉਠਿਆ ਹੈ, ਤੇ ਅਪਨੇ ਕਰਤਵ ਨੂੰ ਜਾਣ ਗਿਆ ਹੈ॥

ਮੈਨੂੰ ਸ਼ੋਕ ਹੈ ਕਿ ਲਾਹੌਰ ਵਿਚ ਉਸ ਪ੍ਰਕਾਰ ਰੰਗਰੂਟ ਇਕੱਠੇ ਨਹੀਂ ਕੀਤੇ ਗਏ। ਪਰ ਮੈਨੂੰ ਪੂਰਣ ਵਿਸਵਾਸ ਹੈ ਕਿ ਹੁਣ ਜਦ ਤੁਹਾਨੂੰ ਅਪਨੇ ਕਰਤਵ ਤੇ ਰਾਜਰਾਜੇਸਵਰ ਦੀ ਸੇਵਾ ਚੰਗੇ ਪ੍ਰਕਾਰ ਦੱਸ ਦਿਤੀ ਗਈ ਹੈ। ਤਾਂ ਲਾਹੌਰ ਦੇ ਸਿਖ, ਮੁਸਲਮਾਨ ਤੇ ਹਿੰਦੂ, ਪਿਛਾਂ ਨਹੀਂ ਹਟਨਗੇ। ਹੁਣ ਭਰਤੀ ਦਾ ਪਰਬੰਧ ਅਜੇਹਾ ਕੀਤਾ ਗਯਾ ਹੈ ਕਿ ਉਹਦੇ ਵਿਚ ਜਰਾ ਵੀ ਔਖ ਨ ਹੋਵੇਗਾ। ਜੇਹੜੇ ਰੰਗਰੂਟ ਹੁਣ ਭਰਤੀ ਹੋਣਗੇ। ਉਨਹਾਂ ਨੂੰ ੫੦) ਰੁਪਏ ਇਨਾਮ ਦਿੱਤੇ ਜਾਣਗੇ, ਏਨਹਾਂ ਵਿਚੋਂ ਜੇੜੇ ਬਹੁਤ ਸਮਾ ਨੌਕਰੀ ਨ ਕਰਣ ਚਾਹੁਣ। ਤਾਂ ਉਨਹਾਂ ਨੂੰ ਖੁਲ ਹੋਵੇਗੀ। ਕਿ ਓਹ ਲੜਾਈ ਦੇ ਛੇ ਮਹੀਨੇ ਮਗਰੋਂ ਅਪਨੇ ਘਰਾਂ ਤੇ ਖੇਤੀਆਂ ਨੂੰ ਮੁੜ ਆਉਣ। ਇਸ ਸੂਰਤ ਵਿਚ ਇਹ ਅਪਣੇ ਦਿਲ ਵਿਚ ਇਹ ਅਨੰਦਦਾਇਕ ਵਿਚਾਰ ਨਾਲ ਲੈ ਆਣਗੇ ਕਿ ਉਨਹਾਂ ਨੇ ਲੜਾਈ ਨੂੰ ਵਿਜੈ ਨਾਲ ਸਮਾਪਤ ਕਰਣ ਵਿਚ ਭਾਗ ਲਇਆ। ਓਹ ਸੂਰ ਜਿਹੜੇ ਸਿਪਾਹੀ ਦੀ ਮ੍ਰਿਤ੍ਯੂ ਮਰਣ, ਉਨਹਾਂ ਲਈ ਇਹ ਧੀਰਜ ਹੋਣਾ ਚਾਹੀਏ। ਕਿ ਗੌਰਮਿੰਟ ਸਹਾਇਤਾ ਫੰਡ ਤੇ ਪਿੰਨਸਨ ਨਾਲ ਅਨਾਥਾਂ ਤੇ ਵਿਧ-

ਵਾਦਾਂ ਤੇ ਹੋਰਨਾਂ ਸਾਕਾਂ ਦਾ ਖੁਲਹੇ ਦਿਲ ਨਾਲ ਪ੍ਰਬੰਧ ਕਰਦੀ ਹੈ ਤੇ ਜੇਹੜੇ ਜਿੰਦਾਂ ਵਾਰਨ ਓਹ ਕਰਨਗੇ। ਅਜੇਹੀ ਹੈ ਜੇਹੜੀ ਹਰ ਧਰਮ ਤੇ ਮਤ ਅਨਕੂਲ ਹੈ। ਕਿ ਅਪਨੇ ਦੇਸ਼ ਰਾਜੇ ਦੀ ਮਹਾ ਉਤਮ ਸੇਵਾ ਹੈ। ਓਸ ਪਤ੍ਰ ਥੀਂ ਜੇਹੜਾ ਮਹਾਰਾਨੀ ਜੀ ਨੇ ਆਪ ਉਰਦੂ,ਹਿੰਦੀ ਤੇ ਗੁਰਮੁਖੀ ਵਿਚ ਹਰੇਕ ਪੁਰਸ਼ ਦੀ ਵਿਧਵਾ, ਮਾਤਾ ਤੇ ਭੈਣ ਦੇ ਨਾ ਲਿਖਿਆ ਹੈ ਪਰਗਟ ਹੁੰਦਾ ਹੈ ਕਿ ਸ੍ਰੀ ਮਹਾਰਾਜ ਰਾਜੇਸਵਰ ਤੇ ਮਹਾ-ਰਾਣੀ ਰਾਜੇਸ੍ਰੁਰੀ ਇਸ ਸੇਵਾ ਨੂੰ ਕਿਹੜੇ ਆਨ ਮਾਨ ਸਰਕਾਰ ਨਾਲ ਦੇਖਦੇ ਹਨ। ਮਹਾਰਾਨੀ ਜੀਦੇ ਇਸ ਪੱਤ੍ਰ ਦਾ ਇਕ ਉਤਾਰ ਇਸ ਦਰਬਾਰ ਦੇ ਮੁਕਣ ਤੋਂ ਪੈਹਲਾ ਪੜਕੇ ਸੁਣਾਯਾ ਜਾਵੇਗਾ ॥

ਜੇ ਸੋਚੋ ਤਾਂ ਉਨਹਾਂ ਸਿਪਾਹੀਆਂ ਦੀ ਜਿਹੜੇ ਵੱਡਿਆਂ ਵੱਡਿਆਂ ਯੁਧਾਂ ਵਿਚ ਘਾਤ ਹੁੰਦੇ ਹਨ, ਗਿਣਤੀ ਥੋੜੀ ਹੀ ਹੁੰਦੀ ਹੈ। ਤੁਸੀ ਸੈਂਕੜੇ ਤੇ ਹਜਾਰਾਂ ਤਾਈਂ ਅਪਨੇ ਭਾਈ ਵੇਖੇ ਹੋਣਗੇ, ਜਿਹੜੇ ਫਰਾਂਸ ਅਫਰੀਕਾ ਤੇ ਮੈਸੀਪੋਟੇਮੀਆ ਦੇ ਯੁਧ ਖੇਤ੍ਰਾਂ ਵਿੱਚੋਂ ਰਾਜੀ ਬਾਜੀ ਮੁੜ ਆਏ ਹਨ। ਅਜ ਤੁਸੀ ਅਪਣੇ ਮੋਹਰੀ ਬਹੁਤ ਸਾਰੇ ਹਿੰਦੁਸਤਾਨੀ ਪਿਨਸ਼ਨ ਪਾਏ ਹੋਏ ਅਫਸਰਾਂ ਨੂੰ ਵੇਖਦੇ ਹੋ। ਜਿਨਾਂ ਦੀਆਂ ਛਾਤੀਆਂ ਤਮਗਿਆਂ ਤੇ ਯੁਧ ਵਡਿਆਈਆਂ ਨਾਲ ਸਜੀਆਂ ਹੋਈਆਂ ਹੈਨ। ਜੇਹੜੀਆਂ ਇਸ ਗੱਲ ਦੀ ਉਗਾਹੀ ਹਨ। ਕਿ ਓਹ ਕਠਨ ਯੁਧਾਂ ਤੇ ਸੰਗਰਾਮਾਂ ਜੀਂਦੇ ਤੇ ਰਾਜੀ ਬਾਜੀ ਮੁੜ ਆਏ। ਤੇ ਹੁਣ ਤਾਈ ਰਾਜ ਦਾ ਲੂਣ ਖਾ ਰਹੇ ਹਨ। ਕਿਉਂਕਿ ਰਾਜਾ ਅਪਨੇ ਸੇਵਕਾਂਨੂੰ ਕਦੇ ਨਹੀਂ ਭੁਲਦਾ। ਏਹਫੌਜੀ ਸਜਣ ਹੁਣ ਘਰਾਂਵਿਚਹਰਪਰਕਾਰ ਨਾਲ ਮਾਣ ਕਰ ਸਕਦੇ ਹਨ। ਕਿ ਉਨਾਂ ਨੇ ਅਪਣਾ ਕਰਤਵ ਪੂਰਾ ਕੀਤਾ ਤੇ ਕਰ ਰਹੇ ਹਨ। ਜਿਲਾ ਲਹੌਰ ਦੇ ਮਾਝਾ ਦੇ ਟੋਟੇ ਵਿਚ ਹਜਾਰਾਂ ਯੁਧ ਆਯੂ ਦੇ ਜਵਾਨ ਠੀਕ ਨਿਕੰਮਾ ਵੇਲਾ ਬਿਤਾ ਰਹੇ ਹਨ। ਜਦ ਕਿ ਸ੍ਰੀਰਾਜ ਰਾਜੇਸ੍ਵਰ ਨੂੰ ਮਨੁੱਖਾਂ ਦੀ ਲੋੜ ਹੈ। ਓਹ ਅਪਣੇ ਕਰਤਵ ਤੋਂ ਅਗਯਾਤ ਹਨ। ਮੈਨੂੰ ਤੁਸਾਂ ਸਜਣਾ ਤੇ ਪੂਰਣ ਆਸਾ ਹੈ, ਕਿ ਅਪਨੀ ਤੇ ਓਹਨਾਂ ਦੀ ਭਲਾਈ ਦਾ ਵਿਚਾਰ ਕਰਕੇ ਆਪ ਓਹਨਾਂ ਦੇ ਦਿਲਾਂ ਨੂੰ ਵਧਾਵੋਗੇ। ਤੇ ਕਰਤਵ ਪਾਲਣ ਦੀ ਪ੍ਰੇਰਨਾ ਕਰੋਗੇ। ਸਮਾਂ ਥੋੜਾ ਹੈ। ਜੇਕਰ ਅਪਣੀ ਜਾਤੀ ਤੇ ਜਿਲੇ ਦੀ ਵਡਿਆਈ ਰਖਣਾ ਚਾਹੁੰਦੇ ਹੋ, ਤਾਂ ਤੁਹਾਨੂੰ ਸੇਵਾ ਕਰਨੀ ਚਾਹੀਦੀ ਹੈ। ਜੇ ਅਜ ਦੀ ਪ੍ਰੇਰਨਾ ਦੀ ਪੂਰੀ ਪੂਰੀ ਪਾਲਣਾ ਕੀਤੀ ਗਈ ਤਾਂ ਮੈਂ ਆਨੰਦ ਨਾਲ ਇੱਥੇ ਆਕੇ ਉਨ੍ਹਾਂ ਨੂੰ ਵਧਾਈ ਤੇ ਤੁਹਾਡੀ ਸੇਵਾ ਦਾ ਫਲ ਦੇਵਾਂਗਾ।

# ਦਰਬਾਰ ਗੁਜਰਾਂਵਾਲਾ ਵਿੱਚ ੮ ਅਗਸਤ ੧੯੧੭ ਦੀ ਵਕਤ੍ਰਤਾ

ਮਿਸਟਰ ਕੈਸਨ, ਗੁਜਰਾਂਵਾਲਾ ਦੇ ਦਰਬਾਰੀਓ । ਤੇ ਗੁਜਰਾਂਵਾਲੇ, ਸਿਆਲਕੋਟ ਤੇ ਗੁਰਦਾਸ ਪੁਰ ਦੇ ਸੱਜਣੋ ॥

ਇੱਥੇ ਮੈਂ ਅੱਜ ਇੰਨਾ ਇਕਠ ਵੇਖਕੇ ਵਡਾ ਪ੍ਰਸੰਨ ਹੋਇਆ ਹਾਂ । ਇਹ ਇਸ ਗੱਲ ਦਾ ਚਿੰਨ ਹੈ । ਕਿ ਤੁਹਾਡਾ ਉਨਹਾਂ ਪ੍ਰਯੋਜਨਾਂ ਦੇ ਨਾਲ ਜਿਨਹਾਂ ਲਈ ਮੈਂ ਤੁਹਾਨੂੰ ਇੱਥੇ ਬੁਲਾਇਆ ਹੈ, ਕਿੰਨਾ ਮੋਹ ਹੈ, ਇਹ ਪ੍ਰਯੋਜਨ ਦੋ ਪ੍ਰਕਾਰ ਦੇ ਹਨ ॥

ਪੈਹਲਾਂ-ਕਿ ਮੈਂ ਓਨਹਾ ਖਤਾਬਾਂ ਵਡਿਆਈਆਂ ਤੇ ਇਨਾਮਾਂ ਨੂੰ ਵੰਡਾਂ ਜੇਹੜੇ ਭਾਰਤ ਗੌਰਮਿੰਟ ਨੇ ਇਨਹਾਂ ਤਿੰਨਾਂ ਜਿਲਿਆਂ ਦੇ ਉਨਹਾਂ ਸਜਣਾਂ ਲਈ ਬਖ਼ਸੇ ਹਨ । ਜਿਨ੍ਹਾਂ ਅੱਜ ਤਾਈਂ ਵਰਤਮਾਨ ਯੁਧ ਵਿਚ ਵੱਡੀਆਂ ਸੇਵਾ ਕੀਤੀਆਂ ਹਨ ॥

ਦੂਜੇ-ਕਿ ਮੈਂ ਉਨਹਾਂ ਸਜਣਾਂ ਨੂੰ ਜਿਹੜੇ ਹੁਣ ਤਾਈਂ ਆਲਕ ਦੀ ਨੀਂਦਰ ਵਿਚ ਸੁਤੇ ਹੋਏ ਹਨ । ਪ੍ਰੇਰਨਾ ਕਰਾਂ ਤੇ ਜਗਾਵਾਂ । ਇਨਹਾਂ ਦੇ ਆਹਲਕ ਦਾ ਕਾਰਣ ਜਾਂ ਤੇ ਇਹ ਹੈ, ਕਿ ਅਜੇ ਤਾਈ ਉਨਾਂ ਨੇ ਕਰਤਵ ਦੀ ਅਵਸਕਤਾ ਤੇ ਮਹਾਨਤਾ ਨੂੰ ਅਨਭਵ ਨਹੀਂ ਕੀਤਾ । ਜਾਂ ਉਨਹਾਂ ਨੂੰ ਏਹ ਦੱਸਿਆ ਹੀ ਨਹੀਂ ਗਿਆ । ਕਿ ਉਹ ਕਿਸ ਪ੍ਰਕਾਰ ਸਹਾਇਤਾ ਕਰ ਸਕਦੇ ਹਨ । ਮੈਂ ਉਨਹਾਂ ਸਜਣਾਂ ਨੂੰ ਵਧਾਈ ਦੇਂਦਾ ਹਾਂ । ਜਿਨਹਾਂ ਨੂੰ ਅੱਜ ਇਸ ਜੋੜ ਮੇਲ ਵਿਚ ਸਭ ਦੇ ਮੋਹਰੀ ਅਪਣੀਆਂ ਸੇਵਾ ਦੇ ਫਲ, ਵਡਿਆਈਆਂ ਤੇ ਇਨਾਮ ਮਿਲੇ ਹੈਨ ਜੇ ਸਚ ਮੁਚ ਕਿਸੀ ਪ੍ਰਮਾਣ ਦੀ ਲੋੜ ਹੈ ਤਾਂ ਇਹ ਬਖ਼ਸ਼ਸ਼ਾਂ ਇਸ ਗੱਲ ਦਾ ਪ੍ਰਮਾਣ ਹਨ ਕਿ ਗੌਰਮਿੰਟ ਉੱਤਮ ਸੇਵਾਂ ਦੇ ਮਾਨ ਸਵੀਕਾਰ ਵਿਚ ਕਦੀ ਢਿਲ ਨਹੀਂ ਕਰਦੀ । ਤੇ ਫੌਜੀ ਭਰਤੀ ਦੇ ਬਿਨਾ ਕੋਈ ਅਜੇਹੀ ਸੇਵਾ ਨਹੀਂ ਜਿਹਦਾ ਇਹ ਇੰਨਾ ਮਾਨ ਕਰਦੀ ਹੋਵੇ । ਤੁਸਾਂ ਇਹ ਵੇਖ ਲਿਆ ਹੋਵੇਗਾ । ਕਿ ਬਹੁਤੀਆਂ ਵਡਿਆਈਆਂ ਜਿਲਾ ਗੁਰਦਾਸ ਪੁਰ ਦੇ ਭਾਗ ਆਈਆਂ ਹਨ । ਜਿਸਦੀਆਂ ਸੇਵਾਂ ਅਮ੍ਰਤਸਰ ਦੇ ਮਗਰੋਂ ਇਸ ਵਿਭਾਗ ਵਿਚ ਦੂਜੀ ਪੌੜੀ ਤੇ ਹਨ । ਤੇ ਲਾਲਾ ਉਦੇ ਭਾਨ ਤੇ ਲਾਲਾ ਸੰਤਰਾਮ ਦੇ ਬਿਨਾ ਜਿਨਹਾਂ ਨੂੰ ਰਾਏ ਸਾਹਿਬ ਦਾ ਉਚਤ ਖਤਾਬ ਦਿੱਤਾ ਗਿਆ ਹੈ । ਗੁਜਰਾਂਵਾਲਾ ਬਹੁਤ ਕਰਕੇ ਸਖਣਾ ਰਹਿਆ ਹੈ ॥

ਇਸ ਭੇਦ ਦਾ ਕਾਰਣ ਆਪਨੂੰ ਲਭ ਜਾਵੇਗਾ । ਜਦ ਤੁਸੀ ਮਨੁੱਖਾਂ ਦੀ ਉਹ ਗਿਣਤੀ ਸੁਣੋਗੇ । ਜੇਹੜੀ ਹਰੇਕ ਜਿਲੇ ਨੇ ਫੌਜ ਲਈ ਦਿੱਤੀ । ਕਿਉਂਕਿ ਇਹੀ ਸੇਵਾ ਹੈ, ਜਿਹਦੀ ਰਾਜ ਨੂੰ ਵਡੀ ਲੋੜ ਜੇ ॥

ਗੁਜਰਾਂਵਾਲ ਦੀ ਵੱਸੋਂ ਗੁਰਦਾਸ ਪੁਰ ਨਾਲੋਂ ਵਧ ਤੇ ਸਿਆਲਕੋਟ ਦੇ ਤੁਲ ਹ । ਪੈਹਲੀ ਜਨਵਰੀ ਨੂੰ ਗੁਰਦਾਸ ਪੁਰ ਦੇ ੪੩੯੪ ਸਸਤ੍ਰਧਾਰੀ ਭਰਤੀ ਸੈਨਾ

ਵਿਚ ਸਨ, ਜਾਂ ਇਹ ਕਹਵੋ। ਕਿ ਹਰੇਕ ੩੩ ਮਨੁਖਾਂ ਵਿੱਚੋਂ ਜੇਹੜੇ ਯੁਧ ਸੇਵਾ ਯੋਗ ਹਨ ਗੁਰਦਾਸ ਪੁਰ ਨੇ ਇਕ ਆਦਮੀ ਫੌਜ ਵਿਚ ਭੇਜਿਆ। ਸਿਆਲਕੋਟ ਨੇ ੪੩੪੩ ਆਦਮੀ ਦਿਤੇ। ਅਥਵਾ ੩੬ ਵਿੱਚੋਂ ਇਕ। ਗੁਜਰਾਂਵਾਲੇ ਨੇ ੨੪੭੩ ਅਥਵਾ ੩੬ ਵਿੱਚੋਂ ਇਕ। ਏਹ ਲਾਹੌਰ ਨਾਲੋਂ ਵੀ ਭੈੜੀ ਹੈ। ਜਿੱਥੇ ੬੫ ਵਿੱਚੋਂ ਇਕ ਜਵਾਨ ਆਇਆ। ਭਰਤੀ ਲਈ ਆਯੂ ੧੯ ਤੇ ੩੫ ਦੇ ਵਿਚਕਾਰ ਹੈ। ਅਮ੍ਰਿਤਸਰ ਨੇ ੯੧੭੪ ਸ਼ਸਤ੍ਰਧਾਰੀ ਅਥਵਾ ੧੯ ਵਿਚੋਂ ਇਕ ਲੁਧਯਾਣੇ ੯੦੩੭ ਅਥਵਾ ਭਰਤੀ ਯੋਗ ੧੧ ਮਨੁਖਾਂ ਵਿੱਚੋਂ ਇਕ ਫੌਜ ਵਿਚ ਘੱਲਿਆ। ਤਾਂ ਪੰਜਾਬ ਦੇ ਮਧ ਜਿਲਿਆਂ ਵਿਚੋਂ ਗੁਜਰਾਂਵਾਲੇ ਦੀ ਕਾਰਜ ਸਿਧੀ ਸਭ ਨਾਲੋਂ ਭੈੜੀ ਹੈ। ਮੈਨੂੰ ਸੋਕ ਹੈ ਕਿ ਕੋਈ ਜਾਤੀ ਹਿੰਦੂ,ਸਿਖ ਜਾਂ ਮੁਸਲਮਾਨ ਇਹ ਕਹਣ ਜੋਗੇ ਨਹੀਂ ਕਿ ਓਹਨਾ ਅਪਨਾ ਕਰਤਵ ਦਾ ਪਾਲਣ ਕੀਤਾ॥

ਕੁਝ ਹੋਰ ਥਾਵਾਂ ਵਰਗੀ ਇੱਥੇ ਵੀ ਸਿੱਖਾਂ ਦੀ ਅਵਸਥਾ ਹੋਰਨਾਂ ਨਾਲੋਂ ਚੰਗੀ ਹੈ। ਪਰ ਜੇ ਓਨਹਾਂ ਦਾ ਟਾਕਰਾ ਨਾਲ ਦੇ ਜਿਲਿਆਂ ਦੇ ਸਿੱਖਾਂ ਨਾਲ ਕੀਤਾ ਜਾਵੇ ਤਾਂ ਉਨਹਾਂ ਨਾਲੋਂ ਇਨ੍ਹਾਂ ਦੀ ਅਵਸਥਾ ਭੈੜੀ ਹੈ। ਗੁਜਰਾਤ ਵਿਚ ਸਿੱਖਾਂ ਦੀ ਵੱਸੋਂ ਕੇਵਲ ੪੫੦੦੦ ਤੇ ਗੁਜਰਾਂਵਾਲੇ ਵਿਚ ਇਕ ਲਖ ਅਠ ਹਜਾਰ। ਪਰ ਗੁਜਰਾਤ ਨੇ ੧੬੨੪ ਜਵਾਨ ਤੇ ਇਹਦੇ ਸਾਹਮਣੇ ਗੁਜਰਾਵਾਲੇ ਨੇ ੧੬੩੩ ਜਵਾਨ ਦਿੱਤੇ। ਜੇ ਗੁਜਰਾਂਵਾਲਾ ਇਸ ਵੱਸੋਂ ਅਨੁਸਾਰ ਮਨੁੱਖ ਭੇਜਦਾ ਤਾਂ ਸਿੱਖਾਂ ਦੀ ਗਿਣਤੀ ੫੦੦੦ ਹੋਨੀ ਚਾਹੀਦੀ ਸੀ॥

ਮੁਸਲਮਾਨਾਂ ਦੀ ਅਵਸਥਾ ਤਾਂ ਏਦੋਂ ਵੀ ਮੰਦੀ ਹੈ। ਗੁਜਰਾਂਵਾਲਾ ਵਿਚ ਮੁਸਲਮਾਣੀ ਵੱਸੋਂ ਓਨੀ ਹੈ ਜਿੰਨੀ ਗੁਜਰਾਤ ਵਿਚ, ਪਰ ਪੈਹਲੀ ਜਨਵਰੀ ਨੂੰ ਗੁਜਰਾਤ ਦੇ ੯੬੦੦ ਮੁਸਲਮਾਨ ਜਵਾਨ ਫੌਜ ਵਿਚ ਸਨ। ਤੇ ਗੁਜਰਾਂਵਾਲੇ ਦੇ ਨਿਰੇ ੪੧੭। ਜਿਲਾ ਗੁਜਰਾਂਵਾਲਾ ਵਿਚ ੧੭੬੦੦੦ ਹਿੰਦੂ ਵਸਦੇ ਹਨ ਤੇ ਗੁਜਰਾਤ ਵਿਚ ਕੇਵਲ ੪੬੦੦੦। ਪਰ ਗੁਜਰਾਤ ਨੇ ੬੭੩ ਹਿੰਦੂ ਫੌਜ ਵਿਚ ਦਿੱਤੇ। ਤੇ ਗੁਜਰਾਂਵਾਲਾ ਦੀ ਗਿਣਤੀ ਨਿਰੀ ੧੫ ਸੀ। ਜਿਨਾਂ ਵਿੱਚੋਂ ੫ ਬ੍ਰਾਹਮਣ, ਇਕ ਡੋਗਰਾ ਤੇ ੫ ਹੋਰਨਾਂ ਜਾਤੀਆਂ ਦੇ ਸਨ॥

ਇਹ ਗਿਣਤੀਆਂ ਪਹਿਲੀ ਜਨਵਰੀ ਤਕ ਹਨ। ਇਹਦੇ ਮਗਰੋਂ ਜੁਲਾਈ ਤਾਈਂ ਲਾਹੌਰ ਵਿਭਾਗ ਨੇ ਹੇਠਾਂ ਲਿਖੀ ਗਿਣਤੀ ਦੇ ਸ਼ਸਤ੍ਰਧਾਰੀ ਤੇ ਅਸ਼ਸਤ੍ਰਧਾਰੀ ਰੰਗਰੂਟ ਫੌਜ ਵਿਚ ਦਿੱਤੇ:-

ਅਮ੍ਰਿਤਸਰ ੨੯੨੫
ਲਾਹੌਰ ੨੭੦੦
ਗੁਰਦਾਸਪੁਰ ੨੦੭੬
ਸਿਆਲਕੋਟ ੧੦੭੫
ਗੁਜਰਾਂਵਾਲਾ ੬੧੫

ਇਸਪ੍ਰਕਾਰ ਲਾਹੌਰ, ਅੰਮ੍ਰਿਤਸਰ ਨੇ ਤੁਹਾਡੇ ਨਾਲੋਂ ਤੀਣੇ ਤੇ ਗੁਰਦਾਸਪੁਰ ਨੇ ਦੂਣੇ ਮਨੁਖ ਦਿੱਤੇ। ਇਹ ਸਿੱਟਾ ਸਿਆਲ ਨਾਲੋਂ ਵੀ ਭੈੜਾ ਹੈ। ਮੈਨੂੰ ਏਹ ਵੀ ਪਤਾ ਲਗਿਆ ਕਿ ਫਾਲੀਆ ਨੇ ਤਾਂ ਅਪਨੀ ਕੰਪਨੀ ਪੂਰੀ ਕਰ ਦਿਤੀ ਹੈ ਤੇ ਹੁਣ ਦੂਜੀ ਪੂਰੀ ਕਰਨ ਤੇ ਲੱਕ ਬੰਨ ਲਿਆ ਹੈ। ਪਰ ਮੈਨੂੰ ਸੋਕ ਹੈ। ਕਿ ਵਜੀਰਾਬਾਦ ਵਿਚ ਅਜੇ ਕੋਈ ਸਿੱਧੀ ਨਹੀਂ ਹੋਈ। ਇਥੇ ਸੁਭਾਵਕ ਇਹ ਪ੍ਰਸ਼ਨ ਹੁੰਦਾ ਹੈ। ਕਿ ਗੁਜਰਾਂਵਾਲਾ ਅਪਨੇ ਗਵਾਂਢੀਆਂ ਨਾਲੋਂ ਕਿਉਂ ਇੰਨਾ ਪਿੱਛੇ ਰਿਹਾ ਹੋਇਆ ਹੈ। ਇਥੇ ਦੇ ਹਿੰਦੂਆਂ ਤੇ ਮੁਸਲਮਾਨਾਂ ਦੀਆਂ ਯੁਧਗਾਥਾਵਾਂ ਤੇ ਸਾਖੀਆਂ ਸਦਾ ਤੋਂ ਪ੍ਰਸਿਧ ਚਲੀਆਂ ਆਈਆਂ ਹਨ। ਗੁਜਰਾਂਵਾਲਾ ਦਾ ਇਹ ਨਗਰ ਮਹਾਂ ਸਿੰਘ ਦਾ ਦੇਸ ਤੇ ਸ਼ੀਂਹ ਦਿਲ ਮਹਾਰਾਜਾ ਰਨਜੀਤ ਸਿੰਘ ਤੇ ਬੀਰ ਜਰਨੈਲ ਹਰੀ ਸਿੰਘ ਨਲਵੇ ਦੀ ਜਨਮ ਭੂਮ ਹੈ ਜਿਹਦਾ ਨਾਉਂ ਦਿੱਲੀ ਦੇ ਕਾਬਲ ਤਾਈਂ ਹੁਗਿਆ ਵਸਿਆ ਹੋਇਆ ਹੈ। ਇਹੋ ਵੋਟਾ ਤੇ ਏਹੋ ਭੂੰ ਹੈ। ਜਿੰਨੇ ਮਹਾਰਾਜਾਰਨਜੀਤ ਸਿੰਘ ਦੇ ਸਾਰਿਆਂ ਨਾਲੋਂ ਪ੍ਰਸਿਧ ਮਿਸਰ ਦੀਵਾਨ-ਚੰਦ ਗੋਂਦਾਵਾਲੇ ਜੇਹੇ ਜਰਨੈਲ। ਉਤਪੰਨ ਕੀਤੇ ਬੁਤਾਲੇ, ਰੜੀਆਲਾ ਐਮਨਆਬਾਦ ਤੇ ਮਾਨਾਵਾਲਾ ਦੇ ਸਰਦਾਰ ਇਥੇ ਦੇ ਹੀ ਰਹਣ ਵਾਲੇ ਸਨ। ਤੇ ਉਨਹਾ ਦੀ ਸੰਤਾਨ ਅਜੇ ਲਾ ਇਥੇ ਹੀ ਵਸਦੀ ਹੈ। ਸਿੱਖਾਂ ਦੀ ਦੂਜੀ ਲੜਾਈ ਚਿਲੀਆਂ ਵਾਲੇ ਵਿਚ ਇਨਹਾਂ ਵਿਚ ਬਹਲੇ ਘਰਾਣੇ ਸਾਡੇਵਲੀ ਹੀ ਸਨ। ਗਦਰ ਸੰਗ੍ਰਾਮ ਵਿਚ ਇਹ ਸਾਰੇ ਦੇ ਸਾਰੇ ਘਰਾਨੇ ਰਾਜਭਗਤੀ ਦੇ ਚਾਓ ਨਾਲ ਬਰਿਟਸ਼ ਰਾਜ ਦੇ ਝੰਡੇ ਤਲੇ ਇਕਠੇ ਹੋਏ। ਤੇ ਵਡਿਆਈ ਤੇ ਮਾਨ ਤੇ ਇਨਾਮ ਲਏ। ਏਹਨਾਂ ਵਿਚ ਬਾਹਲਿਆਂ ਦਾ ਕੰਮ ਹੁਣ ਤਾਈਂ ਸਿਪਾਹੀ ਪੁਨਾ ਹੀ ਚਲਿਆ ਆਇਆ ਹੈ। ਇਸ ਕਰਤਵ ਵਿਚ ਹੋਰਕਿਸੇ ਨਾਲੋਂ ਘੱਟ ਨਹੀਂ। ਜਿਹਾ ਕੁ ਸਰਦਾਰ ਬਹਾਦਰ ਸੰਤ ਸਿੰਘ ਚਿਪਨੀ। ਜਿਹੜੇ ਇਸ ਵੇਲੇ ੨੨ ਰਿਸਾਲੇ ਵਿਚ ਰਿਸਾਲਦਾਰ ਮੇਜਰ ਦੀ ਪਦਵੀ ਤੇ ਸੋਭਾ ਪਾ ਰਹੇ ਹਨ। ੩੨ ਸਾਲ ਹੋਏ। ਜਦ ਮੈਂ ਉਨਹਾਂ ਨੂੰ ਕਮੀਸਨ ਦਿਵਾਈ ਸੀ। ਓਨਹਾਂ ਨੇ ਅਪਨੀ ਰਜਮੰਟ ਵਾਸਤੇ ਰੰਗਰੂਟਾਂ ਦੀ ਭਰਤੀ ਵਿਚ ਅਤੀ ਉਤਮ ਕੰਮ ਕੀਤਾ ਹੈ। ਤੇ ਉਨਹਾਂ ਦੇ ਕਰਨੈਲ ਸਾਹਿਬ ਉਨਹਾਂ ਲਈ ਵਡੀ ਚੰਗੀ ਮਤੀ ਰਖਦੇ ਹਨ। ਪਰ ਏਹ ਦ੍ਰਿਸ਼ਟਾਂਤ ਬਹੁਤ ਥੋੜੇ ਹਨ। ਤੇ ਸਭ ਮਿਲਾਕੇ ਸਿਖ ਸਰਦਾਰਾਂ ਤੇ ਸਿਖ ਜੱਥਿਆਂ ਨੇ ਇਸ ਕੰਮ ਵਿਚ ਓਹ ਭਾਗ ਨਹੀਂ ਲੀਤਾ। ਜਿਸਦੀ ਉਨਹਾਂ ਤੋ ਆਸਾ ਸੀ ਜਿਹਾ ਕਿ ਕਮਿਸ਼ਨਰ ਸਾਹਿਬ ਨੇ ਤੁਹਾਨੂੰ ਦੱਸਿਆ ਹੈ। ਬਹੁਤ ਸਾਰੇ ਸਿਖ ਜਿਹੜੇ ਭਰਤੀ ਵਿਚ ਆਏ ਹਨ ਓਹ ਨਵੀਆਂ ਵਸਤੀਆਂ ਦੇ ਲੁਬਾਣੇ ਜਾ ਮਜਬੀ ਸਿਖ ਸਨ ਤੇ ਹੁਗੀ ਵਗੀ, ਵਿਰਕ ਜਾਤੀ ਨੇ ਜਿੱਨੂੰ ਇਸ ਪਰਕਾਰ ਜਿਥੇ ਬਹੁਤ ਸਾਰੀਆਂ ਮੁਸਲਮਾਣਾਂ ਦੀਆਂ ਜਾਤੀਆਂ ਹਨ। ਜੈਸੇ ਚੱਠੇ ਤਾਰੜ ਭਟੀ ਤੇ ਸੰਧੂ ਜੇਹੜੇ ਚਿਰ ਤਾਈਂ ਮਹਾਰਾਜਾ ਰਣਜੀਤ ਸਿੰਘ ਦੇ ਵਿਰਧ ਲੜਦੇ ਰਹੇ। ਤੇ ਜਿਨਹਾਂ ਚੇਲੀਆਂ ਵਾਲਾ ਤੇ ਗੁਜਰਾਤ ਵਿਚ ਅੰਗਰੇਜੀ ਫੌਜ ਦੀ ਵਡੀ ਭਾਰੀ ਸਹਾਇਤਾ ਕੀਤੀ ਤੇ ਫਿਰ ਗਦਰ ਵਿਚ ਵਿਸੇਸ਼ ਵਡਯਾਈ ਤੇ ਸਾਖ ਪ੍ਰਾਪਤ ਕੀਤੀ। ਇਨਹਾਂ ਜਾਤੀਆਂ

ਦੇ ਮੁਖੀਆ ਸਜਣ ਜੈਸੇ ਕਿ ਖਾਨ ਬਹਾਦਰ ਚੌਧਰੀ ਕਰਮ ਇਲਾਹੀ ਚਠਾ ਨੇ ਖਾਨ ਦੋਰਾਨ ਭੱਟੀ ਚੌਧਰੀ ਗੁਲਾਮ ਕਾਦਰ ਹੋਰੀ ਵਡਾ ਉਚਾ ਮੁਢ ਬੰਨਿਆ ਹੈ ਕਿ ਅਪਨੇ ਲੜਕਿਆਂ ਤੇ ਸਾਕਦਾਰਾਂ ਨੂੰ ਫੌਜ ਵਿਚ ਭੇਜਿਆ ਪਰ ਇਕਠਾ ਕਰਕੇ ਇਨਹਾਂ ਜਾਤੀਆਂ ਦੀ ਸੇਵਾ ਵਡੀ ਥੋੜ੍ਹੀ ਹੈ। ਗੁਜਰਾਂਵਾਲਾ ਦੇ ਮੁਸਲਮਾਨਾਂ ਸਵਾ ਛੇ ਲੱਖ ਦੀ ਵਸੂੰ ਵਿਚ ਨਿਰੇ ੫੦੦ ਜਾਂ ੬੦੦ ਸਿਪਾਹੀ ਕੇਹੜੀ ਗੇਣਤੀ ਤੇ ਵਿਚਾਰ ਵਿਚ ਹੋਂਦਾ ਹੈ। ਮੁੜ ਜੇ ਤੁਸੀ ਇਸ ਆਹਲਕ ਤੇ ਕਮ ਹਿਮਤੀ ਦਾ ਕਾਰਣ ਏਹ ਦੱਸੋ ਕਿ ਗੁਜਰਾਂ ਵਾਲੇ ਦੀਆਂ ਜਾਤੀਆਂ ਫੌਜੀ ਨੌਕਰ ਦੀਆਂ ਹੇਲੂ ਨਹੀਂ ਹਨ। ਤਾ ਮੈਂ ਇਹ ਚਾਵਾਂਗਾ ਕਿ

(੧) ਇਨਹਾਂ ਜਾਤੀਆਂ ਨੇ ਚਾਹੇ ਓਹ ਹਿੰਦੂ ਸਨ ਜਾਂ ਮੁਸਲਮਾਨ ਤੇ ਸਿਖ ਗਤ ਕਾਲ ਵਿਚ ਸਿਪਾਹੀਆਂ ਦੇ ਕਰਤਵ ਵਿਚ ਵਡੇ ਜੌਹਰ ਦਸੇ। ਤੇ ਉਨਹਾਂ ਨੂੰ ਹੁਣ ਵੀ ਦਸਣੇ ਚਾਹੀਦੇ ਹਨ॥

(੨) ਜੇ ਤੁਹਾਡਾ ਉਤ੍ਰ ਠੀਕ ਵੀ ਹੋਵੇ ਤਾਂ ਆਪ ਨੂੰ ਏਹ ਵੇਖਣਾ ਚਾਹੀਦਾ ਹੈ, ਕਿ ਵਰਤਮਾਨ ਕੋਮਲ ਸਮੇਂਵਿਚ ਹਜਾਰਾਂਅਜੇਹੇ ਆਦਮੀ ਅਪਨੇ ਦੇਸ਼ ਤੇਰਾਜਰਾਜੇਸ੍ਵਰ ਦੀ ਸੇਵਾ ਕਰਣ ਲਈ ਦੌੜੇ ਚਲੇ ਆਉਂਦੇ ਹਨ। ਜਿਨਾਂ ਦਾ ਫੌਜ ਦੇ ਨਾਲ ਪੈਹਲੇ ਕੋਈ ਲਗਾਨਹੀਂ ਸੀ। ਇਕ ਹਜਾਰ ਬੰਗਾਲੀ ਜਵਾਨਾਂ ਦੀ ਉਸਬਟਾਲੀਯਨ ਨੂੰ ਵੇਖੋ ਜੇਹੜੀ ਇਸ ਵੇਲੇ ਰਣ ਖੇਤ੍ਰ ਵਿਚ ਪਹੁੰਚ ਚੁਕੀ ਹੈ। ਤੇ ਫੇਰ ਈਸਾਈਆਂ ਦੀ ਪਲਟਨ ਨੂੰ ਵੇਖੋ। ਜਿਸਦਾ ਮੈਨੂੰ ਅਜ ਕਲ ਹੀ ਫੀਰੋਜਪੁਰ ਵਿਚ ਅਖਾਗਰ ਕੀਤਾ। ਤੇ ਜਿਹਦੇ ਵਿਚ ੬੦੦ ਈਸਾਇ ਜਵਾਨ ਭਰਤੀ ਹੋ ਚੁਕੇ ਹੈਣ। ਇਹ ਪਲਟਨ ਗੁਰਦਾਸਪੁਰ, ਗੁਜਰਾਂਵਾਲਾ, ਸਿਆਲਕੋਟ ਤੇ ਲਾਯਲਪੁਰ ਦੇ ਈਸਾਈਆਂ ਵਿਚੋਂ ਭਰਤੀ ਕੀਤੀ ਗਈ ਹੈ॥

ਕੀ ਤੁਸੀ ਇਸਤੋਂ ਦੋ ਪੀਹੜੀਆਂ ਤੋਂ ਸਵਾਸੀ ਜਿਨਹਾਂ ਉਤੇ ਸਰਕਾਰ ਦੇ ਇੰਨੇ ਰਿਣ ਹਨ। ਇਹਸਹ ਸਕੋਗੇ। ਕਿ ਤੁਹਾਡੀਆਂ ਲੜਾਈਆਂ ਓਹ ਲੋਕੀ ਜਾਕੇ ਲੜਨ ਜਿਹੜੇ ਅਜ ਤੇ ਪਹਿਲੇ ਤੁਹਾਡੇ ਕਮੀਸਨ। ਮੈਂ ਇਸ ਜਿਲੇ ਵਿਚੋਂ ਬਹੁਤ ਚਿਰ ਰਹਿਆ ਹਾਂ ਤੇ ਇੱਥੇ ਵੱਡੇ ਵਡੇ ਸਜਣਾਂ ਨੂੰ ਜਾਣਦਾ ਹਾਂ। ਜਿਨਹਾਂ ਵਿਚੋ ਬਹੁਤੇਰੇ ਮੇਰੇ ਆਪਣੇ ਮਿਤ੍ਰ ਹਨ। ਮੈਂ ਇਹਵੀ ਜਾਣਦਾ ਹਾਂ ਕਿ ਉਨਹਾਂ ਨੇ ਉਨਹਾਂ ਨਹਰਾਂ ਸੀ ਜੇਹੜੀਆਂ ਗੌਰਮਿੰਟ ਬਣਾਈਆਂ ਕਿੰਨੇ ਲਾਭ ਪਾਏ। ਉਨਹਾਂ ਵਿੱਚੋਂ ਬਹੁਤੇਰੇ ਜਮੀਨਾਂ ਲੈ ਢੁਕੇ ਹਨ। ਤੇ ਬਾਹਲੀ ਬਤੇਰਿਆਂ ਨੂੰ ਆਸਾ ਹੈ ਕਿ ਉਨ੍ਹਾਂ ਨੂੰ ਜਮੀਨਾਂ ਵਡਿਆਈਆਂ, ਇਨਾਮ ਤੇ ਨੌਕਰੀਆਂ ਬਖਸ਼ੀਆਂ ਜਾਣਗੀਆਂ। ਪਰ ਚੇਤਾ ਰਖੋ। ਕਿ ਇਹ ਜਮੀਨਾ ਵਡਿਆਈਆਂ ਤੇ ਇਨਾਮ ਉਨ੍ਹਾਂ ਦਾ ਭਾਗ ਹੋ ਸਕਦਾ ਹੈ। ਜਿਹੜੇ ਸੇਵਾ ਕਰਦੇ ਹਨ। ਤੇ ਉਨ੍ਹਾਂ ਪ੍ਰਤੀ ਮੇਰਾ ਇਹ ਪ੍ਰਸ਼ਨ ਹੈ ਕਿ ਓਹ ਦੱਸਣ ਕਿ ਓਹ ਸੇਵਾ ਕਿੱਥੇ ਹੈ॥

ਇਹਦੇ ਵਿਚ ਕੋਈ ਸੰਦੇਹ ਨਹੀਂ। ਥੋੜਿਆਂ ਜਿਹਿਆਂ ਨੇ ਚੰਗਾ ਕੰਮ ਵੀ ਕੀਤਾ ਹੈ। ਪਰ ਸਧਾਰਣ ਦ੍ਰਿਸ਼ਟੀ ਨਾਲ ਵੇਖਿਆ ਜਾਵੇ। ਤਾਂ ਇੱਥੇ ਦੇ ਚੋਟੀ ਦੇ ਸੱਜਣ ਅਜੇ ਲਾ ਆਹਲਕੀ ਤੇ ਬੇ ਪਰਵਾਹ ਹਨ। ਜੇ ਤੁਸਾਂ ਏਹ ਸਮਾ ਖੋ ਦਿੱਤਾ ਤਾਂ ਫਿਰ ਕੋਈ ਅਜੇਹਾ ਅਵਸਰ ਹੱਥ ਨਹੀਂ ਆਵੇਗਾ। ਤੇ ਇਹਦੇ ਪਿੱਛੋਂ ਜਿਸ ਵੇਲੇ ਤੁਸੀਂ ਅਪਣੇ ਅਧਕਾਰ ਰਾਜ ਯਾ ਰਾਜ ਅਫਸਰਾਂ ਨੂੰ ਜਿਤਾਵੋਗੇ। ਤਾਂ ਪਹਿਲਾ ਪ੍ਰਸ਼ਨ ਜਿੰਨਾ ਤੁਹਾਡੇ ਪਾਸੋਂ ਪੁੱਛਿਆ ਜਾਵੇਗਾ। ਓਹ ਇਹ ਹੋਵੇਗਾ ਕਿ ਤੁਸਾਂ ਲੋੜ ਵੇਲੇ ਰਾਜ ਤੇ ਆਪਣੇ ਦੇਸ਼ ਦੀ ਸੇਵਾ ਕੀਤੀ। ਉਸ ਵੇਲੇ ਤੁਸੀਂ ਕੀ ਮੂੰਹ ਦੱਸੋਗੇ। ਤੇ ਕੀ ਉੱਤ੍ਰ ਦੇਵੋਗੇ। ਇਸਤੋਂ ਵੱਧ ਇਹ ਕਿ ਤੁਹਾਡੇ ਗਵਾਂਢੀ ਜਿਲੇ ਅਥਵਾ ਗੁਜਰਾਤ, ਅੰਮ੍ਰਿਤਸਰ ਤੇ ਗੁਰਦਾਸ ਪੁਰ, ਗੁਜਰਾਂਵਾਲੇ ਨੂੰ ਗਿਲਾਨੀ ਦੀ ਅੱਖ ਨਾਲ ਵੇਖਣਗੇ ਤੇ ਕਹਣਗੇ। ਕਿ ਇਹ ਜੇ ਓਹ ਜਿਲਾ, ਜਿਹੜਾ ਉਸ ਮਹਾਯੁਧ ਵਿਚ ਬੇ ਪਰਵਾਹੀ ਨਾਲ ਵਖ ਖਲੋਤਾ ਰਹਿਆ। ਜਿਸ ਵਿਚ ਅਸੀਂ ਹਜ਼ਾਰਾਂ ਸਿਪਾਹੀ ਗੁਰਮਿੰਟ ਨੂੰ ਸੇਵਾ ਲਈ ਦਿੱਤੇ। ਉਸ ਵੇਲੇ ਏਹੋ ਕਿਹਾ ਜਾਵੇਗਾ ਕਿ ਜਾਂ ਤਾ ਤੁਸੀਂ ਕਾਯਰਤਾ ਨਾਲ ਯਾ ਸੁਖਾਲੇ ਹੋਣ ਕਰਕੇ ਅਪਨਾ ਕਰਤਵ ਪੂਰਾ ਨਹੀਂ ਕੀਤਾ। ਜੇ ਉਸ ਵੇਲੇ ਇਹ ਗੱਲਾਂ ਕਹੀਆਂ ਗਈਆਂ ਤੇ ਆਵਸ਼ਕ ਕਹੀਆਂ ਜਾਣਗੀਆਂ ਤਾਂ ਗੁਰਨਮਿੰਟ ਗਵਾਂਢੀਆਂ ਦੀ ਅੱਖ ਵਿਚ ਤੁਹਾਡਾ ਕੀ ਮਾਣ ਰਹ ਜਾਵੇਗਾ॥

ਹੁਣ ਤਾਈਂ ਤੁਹਾਡੇ ਲਈ ਇਕ ਅਵਸਰ ਹੈ। ਕਿ ਇਹ ਓੜਕੀ ਅਵਸਰ ਜੇ। ਤਾਂ ਜੇ ਤੁਸੀਂ ਅਪਣਿਆਂ ਘਾਟਿਆਂ ਨੂੰ ਪੂਰਾ ਕਰੋ, ਤੇ ਗਵਾਂਢੀਆਂ ਦੇ ਤੁਲ ਹੋ ਜਾਵੋ ਤੇ ਅਪਨੇ ਜਿਲੇ ਤੇ ਜਾਤੀ ਦੀ ਸਾਖ ਨੂੰ ਬਣਾਈ ਰਖੋ॥

ਮੈਂ ਇਹ ਮੰਨਦਾ ਹਾਂ ਕਿ ਭਰਤੀ ਬਿਨਾਂ ਦੂਜਿਆਂ ਕੰਮਾਂ ਵਿੱਚ ਤੁਸਾਂ ਨੇ ਅਪਣੇ ਆਪਨੂੰ ਸੱਚਾ ਤੇ ਰਾਜ ਭਗਤ ਪ੍ਰਜਾ ਦਸ ਵਿਖਾਇਆ ਹੈ। ਪਿਛਲੇ ਕੋਮਲ ਸਮੇ ਵਿਚ ਤੁਸਾਂ ਪੂਰੀ ਸਥਿਰਤਾ ਤੇ ਸਾਂਤੀ ਬਣਾਈ ਰੱਖੀ। ਯੁਧਰਿਣ ਵਿਚ ਤੁਸਾਂ ਚੰਗਾ ਭਾਗ ਲਿਆ ਹੈ। ਤੇ ਦੂਸਰੇ ਯੁਧ ਫੰਡਾਂ, ਤਥਾ ਸਹਾਇਤਾ ਫੰਡ, ਹਵਾਈ ਜਹਾਜ਼ ਫੰਡ ਤੇ ਸੂਹੀ ਸੂਲੀ ਫੰਡ ਵਿਚ ਖੁਲੇ ਚਿਤ ਨਾਲ ਚੰਦਾ ਦਿੱਤਾ। ਇਸ ਜਿਲੇ ਨੇ ਹੁਣੇ ਹੀ (cowrorlsfw) ਵਿਚ ਜੇਹੜਾ ਸਿਪਾਹੀਆਂ ਦੇ ਸੁਖ ਤੇ ਸੇਵਾ ਲਈ ਬਣਾਇਆ ਗਿਆ ਇਕ ਮੋਟਰ ਐਂਬੂਲੈਂਸ ਦਿੱਤਾ। ਇਹ ਸਚਮੁਚ ਇਕ ਵਡਮੁਲੀ ਭੇਟ ਹੈ। ਜਿਸਦੇ ਲਈ ਲੇਡੀ ਓ. ਡ੍ਵਾਇਰ ਸਾਹਿਬਾ ਜੀਨੇ ਮੈਨੂੰ ਵਿਸ਼ੇਸ਼ ਕਰਕੇ ਕਹਿਆ ਹੈ ਕਿ ਮੈਂ ਤੁਹਾਡਾ ਧਨਵਾਦ ਕਰਾਂ॥

ਇਨ੍ਹਾਂ ਸਾਰੀਆਂ ਗੱਲਾਂ ਵਿਚ ਤੁਹਾਨੂੰ ਸਿਧਤਾ ਹੋਈ। ਇਸ ਲਈ, ਕਿ ਤੁਸਾਂ ਖੇਚਲ ਕਰਕੇ ਇਹਦਾ ਨਿਯਮ ਸਾਰ ਪ੍ਰਬੰਧ ਕੀਤਾ। ਜੇ ਤੁਸੀਂ ਭਰਤੀ ਲਈ ਵੀ ਅਜੇਹਾ ਪ੍ਰਬੰਧ ਕਰੋ ਤਾਂ ਸਿਧਤਾ ਅਵਸ਼ਕ ਪ੍ਰਾਪਤ ਹੋ ਸਕਦੀ ਹੈ। ਮੈਨੂੰ ੫ ਹਜ਼ਾਰ ਦੀ ਗਿਨਤੀ ਵਿਚ ਪਾਏ ਜਾਂਦੇ ਹਨ। ਤੇ ਲੋੜ ਕੇਵਲ ਇਸ ਗੱਲ ਦੀ ਹੈ। ਕਿ ਚੋਟੀ ਦੇ ਸਜਣ ਇਹਦੇ ਲਈ ਕੰਮ ਕਰਕੇ ਮੁਢ ਬਣਨ। ਤੇ ਓਨ੍ਹਾਂ ਨੂੰ ਅਵਸਥਾ ਜਿਲਾਂ ਕੇ

ਇਸ ਗੱਲ ਲਈ ਤਿਆਰ ਕਰਨ ਕਿ ਅਪਣੇ ਦਾਜੇਸ੍ਵਰ ਲਈ ਸੇਵਾ ਲਈ ਹਾਜਰ ਹੋ ਜਾਣ ॥

ਮੁੜ ਵਖ ਵਖ ਜਾਤੀਆਂ ਅਥਵਾ ਸਿੱਖਾਂ ਤੇ ਹਿੰਦੂਆਂ ਤੇ ਮੁਸਲਮਾਨਾਂ ਦੇ ਆਗੂ ਸਜਣਾਂ ਨੂੰ ਤੇ ਇਸੇ ਤਰਾਂ ਜਮੀਦਾਰ ਜਾਤੀਆਂ ਅਥਵਾ, ਵਰਕ, ਵੜਾਇਚ, ਚੀਮੇ, ਚਿੱਠੇ, ਭਟੀ, ਡਾਰੜ, ਖਰਲ ਦੇ ਅਗੂਆ ਤੇ ਆਨਰੇਰੀ ਮੈਜਿਸਟ੍ਰੇਟਾਂ, ਜੈਲਦਾਰਾਂ ਚੋਧਰੀਆਂ ਤੇ ਲੰਬਰਦਾਰਾਂ ਹਰਏਕਨੂੰ ਅਪਨੀ ਅਪਨੀ ਪਹੁੰਚ ਅਨੁਸਾਰ ਯਤਨ ਕਰਨਾ ਚਾਹੀਦਾ ਹੈ, ਓਹਨਾਂ ਨੂੰ ਕਮੇਟੀਆਂ ਅਸਥਾਪਨ ਕਰਨੀਆਂ ਚਾਹੀਦੀਆਂ ਹਨ ਤੇ ਪਿੰਡਾਂ ਵਿੱਚ ਜਿੱਥੇ ਕਿਧਰੇ ਵੀ ਇਕੱਠ ਹੋਵੇ ਇਹ ਦਸਣਾ ਚਾਹੀਦਾ ਹੈ ਕਿ ਸਾਡੇ ਰਾਜੇਸ੍ਵਰਨੂੰ ਸਿਪਾਹੀਆਂ ਦੀ ਲੋੜ ਹੈ। ਤਾਂ ਜੋ ਭਾਰਤ ਨੂੰ ਜਰਮਨੀ ਤੇ ਤੁਰਕੀ ਦੇ ਹਲੇ ਤੋਂ ਬਚਾਇਆ ਜਾਵੇ। ਤੇ ਜੇਹੜੀ ਜਿਤ ਬੀਰ ਭਾਰਤੀ ਸੈਨਾ ਦੀ ਸਹਾਇਤਾ ਨਾਲ ਫਰਾਂਸ ਮਿਸਰ ਤੇ ਅਫਰੀਕਾ ਤੇ ਸਭ ਤੋਂ ਵਧ ਮੈਸੋਪੋਟੇਮੀਆਂ ਵਿਚ ਪ੍ਰਾਪਤ ਹੋਈ ਹੈ। ਓਹਨੂੰ ਪੂਰਾ ਕਰਕੇ ਯੁਧਨੂੰ ਛੇਤੀ ਸਮਾਪਤ ਕੀਤਾ ਜਾਵੇ। ਅਜਾਣਾਂ ਨੂੰ ਇਸ ਗਲਤੋਂ ਗਿਆਤ ਕੀਤਾ ਜਾਵੇ। ਕਿ ਭਾਰਤ ਦੀ ਬਾਹਰੀ ਸੀਮਾ ਮੈਸੋਪੋਟੇਮੀਆ ਵਿਚ ਹੈ। ਤੇ ਨਵੀਆਂ ਰਜਮਟਾਂਦੀ ਲੋੜ ਉਸ ੬੦੦ ਮੀਲ ਲੰਮੀ ਕੰਨੀਨੂੰ ਪੱਕਾ ਕਰਣ ਵਾਸਤੇਹੈ ਜੇਹੜੀ ਖਲੀਜ ਫਾਰਸਤੋਂ ਲੈਕੇ ਬਗਦਾਦ ਤਕ ਫੈਲੀ ਹੋਈ ਹੈ। ਜਿਥੇ ਅਸਾਂ ਜਰਮਨਾਂ ਤੇ ਤੁਰਕਾਂਨੂੰ ਇਸਲਈ ਠੱਢ ਦਿੱਤਾ ਹੈ। ਕਿ ਉਨ੍ਹਾਂ ਦੇ ਚਿਤ ਵਿਚ ਭਾਰਤ ਤੇ ਚੜ੍ਹਾਈ ਕਰਨ ਦਾ ਵਿਚਾਰ ਸੀ। ਓਨਾਂਨੂੰ ਏਹਵੀ ਜਤਾਨਾ ਚਾਹੀਦਾ ਹੈ। ਕਿ ਕਿੰਨੀ ਬੀਰਤਾ ਤੇ ਪੌਰਸ਼ ਨਾਲ ਏਸ਼ ਜਿਲੇ ਭਰਤੀ ਦੇ ਰਹੇ ਹਨ। ਉਨਾਂ ਨੂੰ ਦੱਸੋ ਕਿ ਅਮਰਤਸਰ ਨੇ ਕੇਵਲ ਜੁਲਾਈ ਦੇ ਮਹੀਨੇ ਵਿਚ ੧੨੦੦ ਜੁਆਨ ਤੇ ਗੁਰਦਾਸਪੁਰਨੇ ੮੦੦। ਜੇ ਗੁਜਰਾਂਵਾਲਾ ਇਨਾਂਵੀਂ ਕਰੇ ਜਿਨਾ ਗੁਜਰਾਤ ਹੁਣ ਤਾਂਈਂ ਕਰ ਚੁਕਿਆ ਹੈ। ਤਾਂ ੩੦੦੦ ਦੀ ਥਾਂ ੧੨੦੦੦ ਤੇ ਵੀ ਵਧ ਜਵਾਨ ਇਸ ਵੇਲੇ ਫੌਜ ਵਿਚ ਹੋਣੇ ਚਾਹੀਦੇ ਹਨ। ਜਾਂ ਕਹੋ ਕਿ ਹਰ ੧੪ ਭਰਤੀ ਜੋਗ ਮਨੁੱਖਾਂ ਵਿਚ ਕੇਵਲ ਇਕ ਮਨੁਖ ਲੱੜ ਹੈ। ਮੈਨੂੰ ਆਸਾ ਹੈ ਕਿ ਅਗਲੇ ਅੱਠਾਂ ਨਵਾਂ ਮਹੀਨਿਆਂ ਵਿਚ ਗੁਜਰਾਂ-ਵਾਲਾ ਘੱਟਤੋਂ ਘੱਟ ਇਸ ਗਿਣਤੀ ਨੂੰ ਤਾਂ ਪੂਰਾ ਕਰਦੇਸੀ। ਤੇ ਗੁਰਦਾਸਪੁਰ ਤੇ ਸਿਆਲਕੋਟ ਨਾਲੋਂ ਵਧ ਜਾਵੇਗਾ। ਜੇਹੜੀ ਸੇਵਾ ਪੰਜਾਬਨੇ ਹੁਣਤਾਈਂ ਰਾਜ ਦੀ ਕੀਤੀ ਹੈ। ਓਹ ਮੇਰੀ ਲਈ ਪ੍ਰਾਤ ਸਾਸਕ ਹੋਣਦੇ ਅਧਕਾਰ ਵਿਚ ਆਨੰਦ ਤੇ ਮਾਣ ਦਾ ਕਾਰਣ ਹੈ। ਮੈਨੂੰ ਆਸ਼ਾ ਹੈ ਕਿ ਅਗਲੇ ਅੱਠਾਂ ਨਵਾਂ ਮਹੀਨਿਆਂ ਵਿਚ ਜੇਹੜੀ ਸੇਵਾ ਪ੍ਰਾਂਤ ਕਰੇਗਾ ਓਹ ਮੇਰੇ ਲਈ ਹੋਰਵੀ ਮਾਨ ਦਾ ਕਾਰਣ ਹੋਵੇਗੀ। ਪਰ ਮੈਨੂੰ ਸ਼ੋਕ ਹੋਵੇਗਾ ਕਿ ਮੈਂ ਪੰਜਾਬ ਤੋਂ ਵਿਛੜਨ ਵੇਲੇ ਅਪਨੇ ਨਾਲ ਏਹ ਵਿਚਾਰ ਲੈਜਾਵਾਂ ਕਿ ਮੇਰੇ ਸਾਰਿਆਂ ਤੋਂ ਪੁਰਾਣੇ ਤੇ ਪਹਿਲੇ ਜਿਲੇ ਨੇ ਇਸ ਔਸਰ ਤੇ ਸਾਰਿਆਂ ਨਾਲੋਂ ਘਟ ਸੇਵਾ ਕੀਤੀ, ਓਹਵੀ ਉਪਰਾਮ ਨਾਲ ॥

—o—

ਕਰਨੈਲ ਪੋਪਹਮ ਯੰਗ ਜੰਗ ਜਿਲਾ ਜੇਲਮ, ਗੁਜਰਾਤ, ਤੇ ਸ਼ਾਹ ਪੁਰ ਦੇ ਦਰਬਾਰੀਓ ਤੇ ਸਜਨੋ ! ਦੋ ਦਿਨ ਹੋਏ ਮੈਨੂੰ ਰਾਵਿਲ ਪੰਡੀ ਦਰਬਾਰ ਕਰਨੇ ਦੀ ਖੁਸ਼ੀ ਹੋਈ, ਜਿਸ ਵਿੱਚ ਰਾਵਿਲ ਪਿੰਡੀ, ਅਟਕ ਤੇ ਮੀਆਂ ਵਾਲੀ ਦੇ ਜਿਲੇ ਸ਼ਾਮਲ ਸਨ, ਮੈਂਨੇ ਸੋਚਿਆ ਕਿ ਕਿਸ ਹਿਤ ਰਾਵਿਲ ਪਿੰਡੀ ਦੀਆਂਸੇਵਾਂ ਐਸੀਆਂ ਚੰਗੀਆਂ ਤੇ ਸ਼ਾਨਦਾਰ ਹੈਨ ਕਿ ਕਿਸਮਤ ਰਾਵਿਲ ਪਿੰਡੀ ਨੂੰ ਇਕ ਦਰਬਾਰ ਵਿੱਚ ਕਰਨਾ ਚੰਗਾ ਨਹੀਂ, ਮੈਨੂੰ ਖੁਸ਼ੀ ਹੈ ਕਿ ਮੈਂ ਫੇਰ ਅਜ ਇਸ ਜਗਾ ਇਸ ਕਿਸਮਤ ਦੇ ਦੂਸਰੇ ਤਿੰਨ ਜਿਲਿਆਂ ਦੇ ਸਰਦਾਰਾਂ ਨੂੰ ਤੇ ਜਰਨੈਲ ਸੈਸਪਰਨ ਸਾਹਿਬ ਜਰਨੈਲ ਅਫ-ਸਰ ਕਮਾਂਡਿੰਗ ਜੇਹਲਮ ਬਰਾਈਗੇਡ ਤੇ ਅੰਗ੍ਰੇਜ਼ਾਂ, ਤੇ ਹਿੰਦੁਸਤਾਨੀ ਫੌਜੀਆਂ ਦੇ ਇਸ ਦਰਬਾਰ ਵਿੱਚ ਆਨੇ ਨੂੰ ਬਹੁਤ ਚੰਗਾ ਜਾਨਦਾ ਹਾਂ, ਤੁਹਾਡੇ ਲੋਕਾਂ ਦਾ ਇਸ ਜਗਾ ਆਨਾ ਐਸੀ ਗੱਲ ਦੀ ਗਵਾਹੀ ਹੈ, ਕਿ ਪੰਜਾਬ ਵਿੱਚ ਹਿੰਦੁਸਤਾਨੀ ਤੇ ਅੰਗਰੇਜ਼, ਸਿਵਿਲ ਤੇ ਫੌਜੀ ਬਾਦਸ਼ਾਹੀ ਦੇ ਰਖਵਾਲੇ ਏਸ ਲੜਾਈ ਨੂੰ ਜਿਤ ਕੇ ਖਤਮ ਕਰਨਗੇ, ਏਸੇ ਵਾਸਤੇ ਅਸੀ ਇਕ ਜਾਨ ਹੋਕੇ ਕੰਮ ਕਰਦੇ ਹਾਂ, ਸਾਰੀਆਂ ਗਲਾਂ ਤੋਂ ਪਹਿਲੇ ਮੈਂ ਤੁਹਾਨੂੰ ਇਹ ਗੱਲ ਕਹਨੀ ਚਾਹਨਾਂ ਹਾਂ ਕਿ ਜਦ ਮੈਨੂੰ ਇਹ ਗੱਲ ਮਲੂਮ ਹੋਈ ਹੈ ਕਿ ਗੁਜਰਾਤ ਤੇ ਸ਼ਾਹ ਪੁਰ ਦੇ ਕਈ ਜਗਾ ਵਿੱਚ ਅਖੀਰੀ ਸਤੰਬਰ ਵਾਲੀ ਬੇਵਕਤ ਬਾਰਸ਼ ਨੇ ਪਿੰਡਾਂ ਦਿਆਂ ਫਸਲਾਂ ਤੇ ਮਕਾਨਾਂ ਨੂੰ ਬਹੁਤ ਨੁਕਸਾਨ ਕਰਕੇ ਉਸ ਇਲਾਕੇ ਨੂੰ ਸਖਤ ਤਪ ਵਿੱਚ ਹਿੱਸਾ ਦਿਤਾ ਹੈ, ਏਸ ਗੱਲ ਤੇ ਬਹੁਤ ਰੰਜ ਤੇ ਹਮਸੋਸ ਪਰਗਟ ਹੋਯਾ ਹੈ ਏਨ੍ਹਾਂ ਤਕਲੀਫ਼ਾਂ ਵਾਸਤੇ ਸਰਕਾਰ ਨੂੰ ਤੁਹਾਡੇ ਨਾਲ ਹਮਦਰਦੀ ਹੈ, ਜਿਥੇ ਜਿਥੇ ਤੁਹਾਨੂੰ ਬਹੁਤ ਨੁਕਸਾਨ ਹੋਯਾ ਹੈ, ਉਸ ਤੋਂ ਸਰਕਾਰ ਮੁਆਮਲਾ ਘੱਟ ਕਰਕੇ, ਜਾਂ ਮੁਆਫ ਕਰਕੇ ਮੱਦਦ ਕਰੇਗੀ, ਅਤੇ ਆਮ ਮੌਸਮੀ ਤਪ ਦੇ ਵਾਸਤੇ ਸਰਕਾਰ ਨੇ ਐਸੀ ਜਗਾਂ ਤੇ ਸਫਰੀ ਦਵਾਈ ਖਾਨੇ, ਤੇ ਬਹੁਤ ਸਾਰੀ ਕੋਨੀਨ, ਤੇ ਹੋਰ ਬਹੁਤ ਸਾਰੀਆਂ ਦਵਾਈਆਂ ਦੇਕੇ ਭੇਜ ਦਿੱਤੀਆਂ ਨੇ, ਮੱਦਦ ਲਈ ਮੈਨੂੰ ਉਮੀਦ ਹੈ, ਕਿ ਓਸ ਨਾਲ ਤੁਹਾਡੀ ਤਕਲੀਫ ਮਿਟ ਜਾਏਗੀ, ਵੀਹ ਵਰੇ ਹੋਏ ਨੇ, ਜਦਕਿ ਮੈਂਨੇ ਜੇਹਲਮ ਵਾਸਤੇ ਦਰਬਾਰ ਕੀਤਾ ਸੀ, ਅਤੇ ਉਸ ਵਿਚ ਉਸ ਜਗਾ ਦੇ ਲੋਕਾਂ ਨੂੰ ਵਡੇ ਵਡੇ ਕੰਮ ਕਰਨੇ ਉਨਾਂ ਨੂੰ ਦਿਲ ਵਾਲੀ ਮੁਬਾਰਕ ਬਾਦੀ ਵੀ ਜੇੜ੍ਹੇ ਮੁਲਕ ਦੀ ਰਖਯਾ ਵਾਸਤੇ ਉਨ੍ਹਾਂ ਨੇ ਕੀਤੀ ਸੀ, ਮੈਂਨੇ, ਕਿਹਾ ਸੀ ਕਿ ਸਰਕਾਰ ਉਨ੍ਹਾਂ ਆਦਮੀਆਂ ਦੇ ਹਕਾਂ ਦੇ ਕਦਰ ਵਿੱਚ ਕੋਈ ਦੇਰ ਨਾ ਕਰੇਗੀ, ਜੇੜ੍ਹੇ ਕੇ ਹਰ ਵਕਤ ਮੁਲਕ ਦੀ ਸੇਵਾ ਕਰਨ ਨੂੰ ਤਿਆਰ ਹੈਨ ਮੇਰੇ ਭਾਈਓ ਮੈਨੂੰ ਇਹ ਕਹਨ ਦਾ ਹੱਕ ਹੈ ਕਿ ਮੈਂ ਆਪਨੇ ਇਕਰਾਰ ਨੂੰ ਪੂਰਾ ਰਟਾਂ ਜਦ ਕਿ ਤਹਾਨੂੰ ਮਲੂਮ ਹੈ ਕਿ ਸਰਕਾਰ ਨੇ ਉਨ੍ਹਾਂ ਲੋਕਾਂ ਨੂੰ ਬਹੁਤ ਸਾਰੀ ਜਾਗੀਰ ਤੇ ਜੀਮੀ ਬਖਸ਼ੀ ਹੈ, ਜਿਨ੍ਹਾਂ ਨੇ ਲੜਾਈ ਵਿੱਚ ਸੇਵਾ ਕੀਤੀ ਹੈ ਤੇ ਇਕ ਲੱਖ ਪਿਛੱਤਰ ਹਜਾਰ ਦੀ ਜੀਮੀ ਦੀਂ ਨਵੀਂ ਅਬਾਦੀ ਬਾਰੀ ਦੁਵਾਬ ਸਾਹਿਬ ਕਮਾਂਡਰ ਇਨ ਚੀਫ ਨੂੰ ਦੇ ਦਿੱਤੀ

ਕਰਨੈਲ ਪੋਪਹਮ ਯੰਗ ਜੰਗ ਜਿਲਾ ਜੇਲਮ, ਗੁਜਰਾਤ, ਤੇ ਸ਼ਾਹ ਪੁਰ ਦੇ ਦਰਬਾਰੀਓ ਤੇ ਸਜਨੋ ! ਦੋ ਦਿਨ ਹੋਏ ਮੈਨੂੰ ਰਾਵਿਲ ਪੰਡੀ ਦਰਬਾਰ ਕਰਨੇ ਦੀ ਖੁਸ਼ੀ ਹੋਈ, ਜਿਸ ਵਿੱਚ ਰਾਵਿਲ ਪਿੰਡੀ, ਅਟਕ ਤੇ ਮੀਆਂ ਵਾਲੀ ਦੇ ਜਿਲੇ ਸ਼ਾਮਲ ਸਨ, ਮੈਂਨੇ ਸੋਚਿਆ ਕਿ ਕਿਸ ਹਿਤ ਰਾਵਿਲ ਪਿੰਡੀ ਦੀਆਂਸੇਵਾਂ ਐਸੀਆਂ ਚੰਗੀਆਂ ਤੇ ਸ਼ਾਨਦਾਰ ਹੈਨ ਕਿ ਕਿਸਮਤ ਰਾਵਿਲ ਪਿੰਡੀ ਨੂੰ ਇਕ ਦਰਬਾਰ ਵਿੱਚ ਕਰਨਾ ਚੰਗਾ ਨਹੀਂ, ਮੈਨੂੰ ਖੁਸ਼ੀ ਹੈ ਕਿ ਮੈਂ ਫੇਰ ਅਜ ਇਸ ਜਗਾ ਇਸ ਕਿਸਮਤ ਦੇ ਦੂਸਰੇ ਤਿੰਨ ਜਿਲਿਆਂ ਦੇ ਸਰਦਾਰਾਂ ਨੂੰ ਤੇ ਜਰਨੈਲ ਮੈਸਫਰਨ ਸਾਹਿਬ ਜਰਨੈਲ ਅਫਸਰ ਕਮਾਂਡਿੰਗ ਜੇਹਲਮ ਬਰਾਈਗੇਡ ਤੇ ਅੰਗ੍ਰੇਜ਼ਾਂ, ਤੇ ਹਿੰਦੁਸਤਾਨੀ ਫੌਜੀਆਂ ਦੇ ਇਸ ਦਰਬਾਰ ਵਿੱਚ ਆਨੇ ਨੂੰ ਬਹੁਤ ਚੰਗਾ ਜਾਨਦਾ ਹਾਂ, ਤੁਹਾਡੇ ਲੋਕਾਂ ਦਾ ਇਸ ਜਗਾ ਆਨਾ ਐਸੀ ਗੱਲ ਦੀ ਗਵਾਹੀ ਹੈ, ਕਿ ਪੰਜਾਬ ਵਿੱਚ ਹਿੰਦੁਸਤਾਨੀ ਤੇ ਅੰਗਰੇਜ਼, ਸਿਵਿਲ ਤੇ ਫੌਜੀ ਬਾਦਸ਼ਾਹੀ ਦੇ ਰਖਵਾਲੇ ਏਸ ਲੜਾਈ ਨੂੰ ਜਿਤ ਕੇ ਖਤਮ ਕਰਨਗੇ, ਏਸੇ ਵਾਸਤੇ ਅਸੀ ਇਕ ਜਾਨ ਹੋਕੇ ਕੰਮ ਕਰਦੇ ਹਾਂ, ਸਾਰੀਆਂ ਗਲਾਂ ਤੋਂ ਪਹਿਲੇ ਮੈਂ ਤੁਹਾਨੂੰ ਇਹ ਗੱਲ ਕਹਨੀ ਚਾਹਨਾਂ ਹਾਂ ਕਿ ਜਦ ਮੈਨੂੰ ਇਹ ਗੱਲ ਮਲੂਮ ਹੋਈ ਹੈ ਕਿ ਗੁਜਰਾਤ ਤੇ ਸ਼ਾਹ ਪੁਰ ਦੇ ਕਈ ਜਗਾ ਵਿੱਚ ਅਖੀਰੀ ਸਤੰਬਰ ਵਾਲੀ ਬੇਵਕਤ ਬਾਰਸ਼ ਨੇ ਪਿੰਡਾਂ ਦਿਆਂ ਫਸਲਾਂ ਤੇ ਮਕਾਨਾਂ ਨੂੰ ਬਹੁਤ ਨੁਕਸਾਨ ਕਰਕੇ ਉਸ ਇਲਾਕੇ ਨੂੰ ਸਖਤ ਤਪ ਵਿੱਚ ਹਿੱਸਾ ਦਿਤਾ ਹੈ, ਏਸ ਗੱਲ ਤੇ ਬਹੁਤ ਰੰਜ ਤੇ ਹਮਸੋਸ ਪਰਗਟ ਹੋਯਾ ਹੈ ਏਨ੍ਹਾਂ ਤਕਲੀਫ਼ਾਂ ਵਾਸਤੇ ਸਰਕਾਰ ਨੂੰ ਤੁਹਾਡੇ ਨਾਲ ਹਮਦਰਦੀ ਹੈ, ਜਿਥੇ ਜਿਥੇ ਤੁਹਾਨੂੰ ਬਹੁਤ ਨੁਕਸਾਨ ਹੋਯਾ ਹੈ, ਉਸ ਤੋਂ ਸਰਕਾਰ ਮੁਆਮਲਾ ਘੱਟ ਕਰਕੇ, ਜਾਂ ਮੁਆਫ ਕਰਕੇ ਮੱਦਦ ਕਰੇਗੀ, ਅਤੇ ਆਮ ਮੌਸਮੀ ਤਪ ਦੇ ਵਾਸਤੇ ਸਰਕਾਰ ਨੇ ਐਸੀ ਜਗਾਂ ਤੇ ਸਫਰੀ ਦਵਾਈ ਖਾਨੇ, ਤੇ ਬਹੁਤ ਸਾਰੀ ਕੋਨੀਨ, ਤੇ ਹੋਰ ਬਹੁਤ ਸਾਰੀਆਂ ਦਵਾਈਆਂ ਦੇਕੇ ਭੇਜ ਦਿੱਤੀਆਂ ਨੇ, ਮੱਦਦ ਲਈ ਮੈਨੂੰ ਉਮੀਦ ਹੈ, ਕਿ ਓਸ ਨਾਲ ਤੁਹਾਡੀ ਤਕਲੀਫ ਮਿਟ ਜਾਏਗੀ, ਵੀਹ ਵਰੇ ਹੋਏ ਨੇ, ਜਦਕਿ ਮੈਂਨੇ ਜੇਹਲਮ ਵਾਸਤੇ ਦਰਬਾਰ ਕੀਤਾ ਸੀ, ਅਤੇ ਉਸ ਵਿੱਚ ਉਸ ਜਗਾ ਦੇ ਲੋਕਾਂ ਨੂੰ ਵਡੇ ਵਡੇ ਕੰਮ ਕਰਨੇ ਉਨਾਂ ਨੂੰ ਦਿਲ ਵਾਲੀ ਮੁਬਾਰਕ ਬਾਦੀ ਵੀ ਜੇੜ੍ਹੇ ਮੁਲਕ ਦੀ ਰਖਯਾ ਵਾਸਤੇ ਉਨ੍ਹਾਂ ਨੇ ਕੀਤੀ ਸੀ, ਮੈਂਨੇ ਕਿਹਾ ਸੀ ਕਿ ਸਰਕਾਰ ਉਨ੍ਹਾਂ ਆਦਮੀਆਂ ਦੇ ਹਕਾਂ ਦੇ ਕਦਰ ਵਿੱਚ ਕੋਈ ਦੇਰ ਨਾ ਕਰੇਗੀ, ਜੇੜ੍ਹੇ ਕੇ ਹਰ ਵਕਤ ਮੁਲਕ ਦੀ ਸੇਵਾ ਕਰਨ ਨੂੰ ਤਿਆਰ ਹੈਨ ਮੇਰੇ ਭਈਓ ਮੈਨੂੰ ਇਹ ਕਹਨ ਦਾ ਹੱਕ ਹੈ ਕਿ ਮੈਂ ਆਪਨੇ ਇਕਰਾ ਨੂੰ ਪੂਰਾ ਕਰਾਂ ਜਦ ਕਿ ਤਹਾਨੂੰ ਮਲੂਮ ਹੈ ਕਿ ਸਰਕਾਰ ਨੇ ਉਨ੍ਹਾਂ ਲੋਕਾਂ ਨੂੰ ਬਹੁਤ ਸਾਰੀ ਜਾਗੀਰ ਤੇ ਜੀਮੀ ਬਖਸ਼ੀ ਹੈ, ਜਿਨ੍ਹਾਂ ਨੇ ਲੜਾਈ ਵਿੱਚ ਸੇਵਾ ਕੀਤੀ ਹੈ ਤੇ ਇਕ ਲੱਖ ਪਿਛੱਤਰ ਹਜ਼ਾਰ ਦੀ ਜੀਮੀ ਦੀਂ ਨਵੀਂ ਅਬਾਦੀ ਬਾਰੀ ਦੁਵਾਬ ਸਾਹਿਬ ਕਮਾਂਡਰ ਇਨ ਚੀਫ ਨੂੰ ਦੇ ਦਿੱਤੀ

ਹੇ ਤਾ ਕਿ ਉਹ ਉਸ ਨੂੰ ਉਨ੍ਹਾਂ ਲੋਗਾਂ ਨੂੰ ਬਖਸ਼ ਦੇਨ, ਜਿਨ੍ਹਾਂ ਲੜਾਈ ਵਿੱਚ ਬਹਾਦਰੀ ਕੀਤੀ ਹੈ ਇਸ ਗੱਲ ਦਾ ਹੋਰ ਸਬੂਤ ਹੈ ਕਿ ਸਰਕਾਰ ਨੇ ਆਪਨੇ ਵਾਇਦੇ ਨੂੰ ਪੂਰਾ ਕੀਤਾ ਹੈ, ਜੇੜ੍ਹਾ ਤੁਸਾਂ ਲੋਕਾਂ ਦੇਖ ਲੀਤਾ ਹੈ, ਕਿ ਬਹੁਤ ਸਾਰਿਆਂ ਨੂੰ ਇਨਾਮ, ਤੇ ਰੁਤਬੇ ਮੈਂ ਅਜ ਦਿੱਤੇ ਹੈਨ, ਅਤੇ ਮੈਂ ਉਨ੍ਹਾਂ ਖਿਤਾਬਾਂ ਨੂੰ ਜਿਨ੍ਹਾਂ ਵਾਸਤੇ ਮੈਨੂੰ ਵਾਈਸਰਾਇ ਨੇ ਇਖਤਿਆਰ ਦਿੱਤਾ ਹੈ, ਇਸ ਜਗਾ ਤੇ ਮੈਂ ਬੋਲਾਂਗਾ। ਹੋਰ ਤੁਹਾਨੂੰ ਖਿਆਲ ਰਖਨਾਂ ਚਾਹੀ ਦਾ ਹੈ ਕਿ ਜੇਕਰ ਤੁਸੀ ਏਸੇ ਵਾਕਨ ਆਪ ਨੇ ਆਪਨੇ ੨ ਫਰਜ ਪੂਰੇ ਕਰਦੇ ਰਹੇ, ਤੇ ਤੁਹਾਡੀਆਂ ਮੇਹਨਤਾਂ ਦਾ ਫਲ ਪਿਛਲੇ ਜ਼ੁਮਾਨੇ ਨਾਲੋਂ ਘਟ ਨਹੀਂ ਹੋਵੇਗਾ, ਇਸ ਜਗਾ ਮੈਂ ਉਨ੍ਹਾਂ ਲਫਜਾਂ ਦਾ ਜੋ ਕਰਨੈਲ ਪੋਪਮ ਯੰਗ ਸਾਹਿਬ ਨੇ ਬਹੁਤ ਸਾਹਿਬਾਂ ਦੀ ਵਡਾਈ ਵਿੱਚ ਆਖੇ ਹੈਨ ਮੈਂ ਬੜੇ ਜੋਰ ਨਾਲ ਉਸ ਦੇ ਲਫਜਾਂ ਦੀ ਵਰਨਣ ਕਰਨਾ ਹਾਂ। ਇਸ ਮਹਾ ਫਲ ਏਕਤਾ ਤੇ ਇਕਮੇਤ ਦੇ ਉਸ ਭਰੋਸੇ ਦੇ ਕਾਰਣ ਪ੍ਰਾਪਤ ਹੋਏ ਹਨ। ਜੋ ਲੋਕੀ ਤੇ ਉਨ੍ਹਾਂ ਦੇ ਸਰਦਾਰਾਂ ਤੇ ਰਾਜ ਸਾਜਕੀ ਦੇ ਵਿੱਚ ਚਲਾ ਆਂਦਾ ਹੈ ਇਹ ਸੰਬੰਦ ਕਿਧਰੇ ਵੀ ਇੰਨੇ ਡੂੰਗੇ ਨਹੀਂ ਜਿੰਨੇ ਕਿ ਜੇਹਲਮ ਦੇ ਜਿਲੇ ਵਿੱਚ ਜਿਸ ਦੀ ਕਾਰਜ ਸਿਧਤਾ ਦਾ ਬਹੁਤਾ ਕਾਰਣ ਮਿਸਟਰ ਵਿਲਸਨ ਜਾਨਸਟਨ ਦੀ ਸਿਆਨਪ, ਉਤਸਾਹ ਤੇ ਹਿੰਮਤ ਤੇ ਉਨ੍ਹਾਂ ਦੇ ਸਹਾਇਕ ਵਿਸੇਸ਼ ਮਿਸਟਰ ਐਂਡਰਸਨ ਸਬਡਿਵੀਨਲ ਅਫਸਰ ਸਿਆਲਕੋਟ ਦੇ ਪ੍ਰਯਤਨ ਦਾ ਫਲ ਹੈ ਤੁਸਾਂ ਸਜਣਾਂ ਲਈ ਜਿਨ੍ਹਾਂ ਇਸ ਮਹਾ ਯੁੱਧ ਦਾ ਬਹੁਤ ਸਾਰਾ ਭਾਰ ਆਪਣੇ ਮੋਢਿਆਂ ਤੇ ਚਾਇਆ ਇਹ ਸੁਨਨਾ ਮਨੋਹਰਤਾ ਸੀ, ਗੁੱਝਾ ਨ ਹੋਸੀ ਕਿ ਪਹਿਲੀ ਜਨਵਰੀ ੧੯੧੪ ਤੋਂ ਲੈਕੇ ੧੪ ਸਤੰਬਰ ੧੯੧੭ ਦੇ ਅੰਤ ਤਕ ਭਾਰਤ ਸੈਨਾ ਵਿੱਚ ਪੰਜਾਬ ਦਾ ਭਾਗ ਦੋ ਲਖ ਬੀਹ ਹਜਾਰ ਜਵਾਨਾਂ ਦਾ ਹੈ। ਜਿਨ੍ਹਾਂ ਵਿੱਚ ਚਾਰ ਪੰਜਵਾਂ ਭਾਗ ਸ਼ਸਤ੍ਰ ਧਾਰੀਆਂ ਦਾ ਹੈ। ਇਸ ਵਿਭਾਗ ਦਾ ਭਾਗ ਸੱਤਰ ਹਜ਼ਾਰ ਹੈ, ਜਿਨ੍ਹਾਂ ਵਿੱਚ ਪੰਜਵਾਂ ਛੇਵਾਂ ਭਾਗ ਸ਼ਸਤ੍ਰ ਧਾਰੀਆਂ ਦਾ । ਇਹ ਗਿਣਤੀ ਸਪਸ਼ਟ ਦਸਦੀ ਹੈ ਕਿ ਇਸ ਵਭਾਗ ਨੇ ਇਸ ਵੱਡੀ ਲੜਾਈ ਵਿੱਚ ਕਿਨ੍ਹਾਂ ਪੁਰਸ਼ਾਂ ਵਾਂਗ ਭਾਗ ਲਿਆ ਹੈ ਤੇ ਦਸ ਰਹੇ ਹਨ ਕਿ ਸਮੁੰਦਰ ਪਾਰ ਦੁਸ਼ਮਨ ਦੇ ਟਾਕਰੇ ਤੇ ਜਾਨ ਨਾਲ ਮਾਨੋ ਤੁਸੀ ਆਪਨੇ ਦੇਸ ਤੇ ਘਰਾਂ ਦੀ ਰਾਖੀ ਕਰ ਰਹੇ ਹੋ॥

ਮੈਂ ਕਈ ਵੇਰੀ ਇਹ ਕਹ ਚੁਕਿਆ ਹਾਂ। ਕਿ ਭਾਰਤ ਰਖਯਾ ਦੀ ਬਾਹਰ ਸੀਮਾ ਮੈਸੋਪਟੇਮੀਆਂ ਤੇ ਬਗਦਾਦ ਵਿੱਚ ਹੈ। ਤੇ ਜੇੜ੍ਹੀ ਅੰਗੇਰਜੀ ਤੇ ਭਾਰਤ ਸੈਨਾ ਦੀ ਬਲ ਸ਼ਕਤੀ ਦਵਾਰਾ ਇਸ ਵੇਲੇ ਸਾਡੇ ਹੱਥ ਵਿਚ ਹੈ। ਪਰ ਜਿਸ ਪ੍ਰਤੀ ਜਰਮਨ ਵਾਲਿਆਂ ਦਾ ਇਹ ਵਿਚਾਰ ਸੀ ਕਿ ਉਹ ਇਹ ਨੂੰ ਭਾਰਤ ਤੇ ਹੱਲਾ ਕਰਣ ਸਮੇ ਫੌਜੀ ਸਧ ਸਧਾਨ ਦੇ ਵਾਂਗੂੰ ਬਰਤਨਗੇ। ਮੈਂ ਹੁਨ ਸੰਖੇਪ ਕਰਕ ਉਨ੍ਹਾਂ ਜਿਲਿਆਂ ਦਾ ਵਰਨਣ ਕਰਾਂਗਾ ਜਿਨ੍ਹਾਂ ਦੇ ਆਗੂ ਅੱਜ ਇੱਥੇ

ਇਕੱਠੇ ਹੋਏ ਹਨ। ਮੈਂ ਬਹੁਤ ਪ੍ਰਸੰਨ ਹਾਂ ਕਿ ਜਿਹਲਮ ਵਾਸੀਆਂ ਭਰਤੀ ਦੇ ਸੰਬੰਧ ਵਿੱਚ ਉੱਤਮ ਸਿੱਟੇ ਕੱਢ ਕੇ ਇਕ ਵੇਰੀ ਹੋਰ ਮੈਨੂੰ ਗੌਰਮਿੰਟ ਦੀ ਵੱਲੋਂ ਧੰਨਵਾਦ ਕਰਨ ਦਾ ਅਵਸਰ ਦਿੱਤਾ ਹੈ, ਇਹ ਉਹ ਸਿੱਟੇ ਹਨ। ਜੇੜ੍ਹੇ ਰਾਵਲ ਪਿੰਡੀ ਦੇ ਨਾਲ ਉਨ੍ਹਾਂ ਦੋ ਜਿਲਿਆਂ ਦੇ ਜੋਟੇ ਵਿਚਲੇਆਏ ਹਨ, ਜਿਨ੍ਹਾਂ ਦੀ ਪਦਵੀ ਰਾਜੇਸ੍ਵਰ ਪਰ ਜਿੰਦ ਵਾਰਣ ਲਈ ਸਭ ਤੇ ਪਹਲਾਂ ਹੈ। ਕਮਿਸ਼ਨਰ ਸਾਹਿਬ ਦੀ ਜਾਚ ਹੈ। ਕਿ ਜਿਹਲਮ ਦੇ ਬੀਸ ਹਜਾਰ ਜਵਾਨ ਫੌਜ ਵਿੱਚ ਸੇਵਾ ਕਰ ਰਹੇ ਹਨ, ਪਰਸੋਂ ਮੈਂ ਫਿਰ ਕਿਹਾ ਸੀ। ਕਿ ਰਾਵਲਪਿੰਡੀ ਦੇ ਜਵਾਨਾਂ ਦਾ ਅਟਾ ਸਟਾ ਤੀਸ ਹਜਾਰ ਹੈ। ਨਏ ਸਜਰੇ ਦੀ ਗਿਣਤੀ ਜੇੜ੍ਹੀ ਫੌਜੀ ਅਫਸਰ ਨੇ ਮੈਨੂੰ ਅਪਣੀ ਦਿਆਲਤਾ ਨਾਲ ਦਿਤੀ ਉਨ੍ਹਾਂ ਦੇ ਅਨੁਸਾਰ ਮੈਂ ਜਿਹਲਮ ਦੇ ਜਵਾਨਾ ਦਾ ਅਟਾ ਸਟਾ ੨੭ ਹਜਾਰ ਜੁਵਾਨਾਂ ਦਾ ਲਗਾਂਦਾ ਹਾਂ ਜਾਂ ਇਉਂ ਕਹੋ ਕਿ ਪੁਰਸ਼ ਵਸੂੰ ਦੇ ਅਨਸਾਰ ੧੦ ਵਿੱਚੋਂ ਇਕ ਤੇ ਭਰਤੀ ਜੋਗ ਅਨੁਸਾਰ ਤਿੰਨਾਂ ਜਵਾਨਾ ਵਿਚ ਇਕ ਇਸ ਵੇਲੇ ਰਾਜ ਲਈ ਸੇਵਾ ਲੱਕ ਬੰਨ੍ਹੀ ਖੜਾ ਹੈ। ਭਰਤੀ ਸੰਬੰਧ ਇਸ ਜਿਲੇ ਦਾ ਚਾਉ ਤੇ ਉਤਸਾਹ ਦੀਆਂ ਵਾਰਤਾ ਮੈਨੂੰ ਚਾਰ ਵੇਲੇ ਪਹੁੰਚ ਦੀਆਂ ਰਹੀਆਂ ਜਿਨ੍ਹਾਂ ਵਿੱਚੋਂ ਕੁਛਕੁ ਮੈਂ ਤੁਹਾਨੂੰ ਸੁਣਾਂਦਾ ਹਾਂ ਸ਼ਰਫ਼ ਖਾਨ ਲੰਬਰਦਾਰ ਨੇ ਸੱਤਾਂ ਪੁਤ੍ਰਾਂ ਵਿਚੋਂ ੬ ਪੁਤ ਇਕ ਪੋਤਾ ੩ ਭਤੀ-ਜਿਆਂ ਨੂੰ ਭਰਤੀ ਕਰਵਾ ਦਿੱਤਾ। ਸ਼ਰਫ਼ ਖਾਨ ਇਕ ਬੁਢਾ ਚਿੱਟ ਦਾਹੜੀਆ ਸਜਣ ਹੈ ਤੇ ਉਸਦੇ ਅੱਖਾਂ ਦਾ ਚਾਨਣਾ ਵੀ ਘੱਟ ਰਿਹਾ ਹੈ। ਇਸ ਲਈ ਏਹ ਪੂਰੀ ਸੁਭਾਵਕ ਗੱਲ ਸੀ ਕਿ ਉਹ ਅਪਨੇ ਸੱਤਵੇਂ ਪੁਤ ਨੂੰ ਉਹ ਅਪਣੇ ਕੋਲ ਰਖੇ। ਇਹ ਜਵਾਨ ਦੋ ਵਾਰੀ ਯਤਨ ਕਰ ਚੁਕਾ ਹੈ। ਕਿ ਅਪਨੇ ਭਰਾਵਾਂ ਵਰਗਾ ਰਾਜੇਸ਼੍ਵਰ ਦੇ ਝੰਡੇ ਤਲੇ ਜਾ ਖਲੋਵੇ। ਖੁਦਾ ਦਾਦ ਲੰਬਰਦਾਰ ਚਕ ਉਮਰਾ ਨੇ ਅਪਨੇ ਚਵਾਂ ਪੁੱਤ੍ਰਾ ਵਿਚੋਂ ੩ ਤੇ ੩ ਭਤੀਜੇ ਭਰਤੀ ਕਰਵਾ ਦਿਤੇ। ਉਹਨੇ ਅਪਨਾਂ ਰਹਿੰਦਾ ਪੁਤ ਵੀ ਭੇਟ ਕਰ ਦਿਤਾ ਪਰ ਉਹਨੂੰ ਅਫਸਰ ਭਰਤੀ ਇਸ ਕਾਰਣ ਸਵੀਕਾਰ ਨ ਕੀਤਾ ਕਿ ਹਾਲਾ ਓਹ ਨੌਕਰੀ ਵਾਸਤੇ ਛੋਟਾ ਸੀ। ਬਖਸ਼ ਖਾਨ ਲੰਬਰ ਦਾਰ ਝੱਝਾਲ ਫੈਜੁਲਾ ਨੇ ਅਪਨੇ ਤਿੰਨੋ ਜਵਾਨਪੁਤ ਤੇ ੨ ਭਤੀਜੇ ਤੇ ਇਕ ਚਾਚੇ ਨੂੰ ਭਰਤੀ ਕਰਵਾ ਦਿੱਤਾ। ਜੇ ਵੇਲਾ ਹੁੰਦਾ ਮੈਂ ਇਸ ਕਿਸਮ ਦੇ ਅਨਗਿਨਤ ਦ੍ਰਿਸ਼ਟਾਂਤ ਤੁਹਾਡੀ ਭੇਟਾ ਕਰਦਾ। ਬੀਬੀ ਸਰਫ ਚਕਵਾਲ ਦੀ ਇਕ ਵਿਧਵਾ ਇਸਤ੍ਰੀ ਨੇ ਇਹ ਹੱਠ ਕੀਤਾ ਕਿ ਉਹਦੇ ਤਿੰਨੇ ਪੁਤ ਫੌਜ ਵਿੱਚ ਭਰਤੀ ਕਰ ਲਿੱਤੇ ਜਾਣ। ਉਹਦਾ ਇਹ ਉਦਾਰ ਕਰਮ ਇਸ ਜੋਗ ਹੈ ਕਿ ਉਹ ਹਮੇਸ਼ ਵਡਿਆਈ ਨਾਲ ਚੇਤਾ ਸਿਮਰਣ ਕੀਤਾ ਜਾਵੇ। ਇਹ ਤਾਂ ਹੋਇ ਕੱਲੇ ੨ ਮਨੁਖ ਦੇ ਪ੍ਰਮਾਣ। ਪਰ ਸਾਹਿਬ ਕਮਿਸ਼ਨਰ ਨੇ ਮੈਨੂੰ ਦਸਿਆ ਕਿ ਸਰਵ ਸਮੂਹੀ ਲੋਕਾਂ ਤੇ ਪਿੰਡਾਂ ਨੇ ਅਦੁਤੀ ਦੇਸ ਭਗਤੀ ਦਾ ਪ੍ਰਮਾਣ ਦਿੱਤਾ ਤੇ ਅਧ ਤੋਂ ਵਧ ਪੁਰਸ਼ ਵਸੂ ਭਰਤੀ ਕਰਾ ਦਿੱਤੀ। ਝੱਲੀ ਮੁਤ ਲਾ ਤਾਨੋਲ਼ ਚਕਵਾਲ਼ ਦੀ ਵਸਤੀ ਨੇ ਅ ਪਣਿਆਂ

ਸਾਰਿਆਂ ੨੧ ਮਨੁਖਾਂ ਵਿੱਚੋਂ ੧੯ ਫੌਜ ਵਿਚ ਭੇਜ ਦਿੱਤੇ ਲੜੀ ਕਲੀਜਾ ਤਸੀਲ ਪਿੰਡ ਦਾਦਨ ਖਾਨ ੯੬ ਵਿੱਚ ੪੯, ਮੋਹਰਾਂ ਕਦਲੀ ਨੇ ੧੫੪ ਵਿੱਚੋਂ ਲਹੜੀ ਤੇ ਬੜੇ ਗਰਾਂ ਵਾਂਗੂ ਜਖੜਾ ਤੇ ਬਹੁਤ ਸਾਰੀਆਂ ਚੁਕੜੀਆਂ ਵਿੱਚ ੧/੪ ਤੋਂ ਵੱਧ ਆਦਮੀ ਫੌਜ ਵਿੱਚ ਜਾ ਚੁੱਕੇ ਹਨ। ਇਲਾਕਾ ਮਾੜਾ ਤੇ ਬਖਾਲਾ ਦੇ ਜੰਜੂਏ ਪੰਜਵੇਂ ਹਿੱਸੇ ਨਾਲੋਂ ਵਧ ਭਰਤੀ ਹੋਚੁੱਕੇ ਹਨ। ਇਲਾਕਾ ਵਿਨਾਲ ਦੇ ਅਵਾਣਾਂ ਨੇ ਵੀ ਚੌਥਾ ਭਾਗ ਜੰਗ ਵਿੱਚ ਦੇ ਦਿਤਾ ਹੈ। ਚਕਵਾਲ ਦੀਆਂ ਵੱਡੀਆਂ ਵੱਡੀਆਂ ਜਾਤੀਆਂ ਅਥਵਾ ਮਾਹਰ ਤੇ ਮੰਨਹਾਸਖਟੜ ਤੇ ਪੁਤ ਜੇੜ੍ਹੇ ਇਹਦੇ ਪਹਲੋਂ ਫੌਜ ਵਿੱਚ ਘਟ ਭਰਤੀ ਹੁੰਦੇ ਸਨ। ਭਰਤੀ ਵਿਚ ਆ ਗਏ ਹਨ। ਤੇ ਉਨਹਾਂ ਨਵੀਆਂ ਕੰਪਨੀਆਂ ਖੜੀਆਂ ਕਰਨ ਦਾ ਵਿਚਾਰ ਕਰ ਲਿਆ ਹੈ। ਤਸੀਲ ਜੇਹਲਮ ਦੇ ਗੁਜਰਾਂ ਨੇ ਵੀ ਅਰੰਭ ਕਰ ਦਿੱਤਾ ਤੇ ਦੂਰ ਦੂਰ ਇਲਾਕੇ ਦੇ ਵੱਡੇ ਵੱਡੇ ਲੋਗ ਵੀ ਅਪਣਿਆਂ ਭਾਈਬੰਦਾਂ ਲਈ ਚੰਗੇ ਪ੍ਰਮਾਣ ਦੇ ਰਹੇ ਹਨ। ਪਿੰਡ ਦੁਲਮਿਆਲ ਤਸੀਲ ਪਿੰਡ ਦਾਦਨ ਖਾਂਨ ਵਿੱਚ ਇਸ ਵੇਲੇ ਤੀਹ ਫੌਜੀ ਸਰਦਾਰ ਪਿਨਸ਼ਨ ਪਾਏ ਹੋਏ ਹਨ। ਜਿਨ੍ਹਾਂ ਅਪਣੇ ਪੁਰਸ਼ਾਂ ਵਾਲੇ ਉਤਸਾਹ ਨਾਲ ਫੌਜ ਵਿੱਚ ਸਰਦਾਰੀਆਂ ਪਾਈਆਂ। ਇਸ ਔਸਰ ਤੇ ਮੈਂ ਥਲ ਦੇ ਸਭ ਤੋਂ ਦੂਰ ਪਿੰਡ ਕੁੰਦਵਾਲ ਦੀ ਗੱਲ ਬਾਤ ਕੀਤੇ ਬਿਨਾਂ ਨਹੀਂ ਰਹ ਸਕਦਾ। ਜਿਨ੍ਹਾਂ ਪ੍ਰਤੀ ਮੈਨੂੰ ਪਤਾ ਲੱਗਿਆ ਹੈ ਕਿ ਉਨ੍ਹਾਂ ਦੀਆਂ ਮਾਵਾਂ, ਤੀਮੀਆਂ ਤੇ ਭੈਣਾਂ ਨੇ ਖੁਲੀ ਡੁਲੀ ਪੁਰਸ਼ਾਂ ਨੂੰ ਫੌਜੀ ਨੌਕਰੀ ਦੀ ਪ੍ਰੇਰਨਾ ਕੀਤੀ। ਤੇ ਵੱਡੇ ਜੋਸ਼ ਤੇ ਚਾਉ ਨਾਲ ਪਿੰਡ ਤੋਂ ਬਾਹਰ ਰੰਗਰੂਟਾਂ ਨੂੰ ਤੋਰਿਆ। ਜਿਸ ਜ਼ਿਲੇਦੀਆਂ ਤੀਮੀਆਂ ਉਹੋ ਜਹੀ ਪ੍ਰਮਾਣ ਖੜੇ ਕਰਨ। ਤਾਂ ਅਜੇਹੇ ਜ਼ਿਲੇਦਾ ਇਸ ਯੁਧ ਵਿਚ ਨ ਮਿਟਣ ਵਾਲੀ ਹੁਗ ਪ੍ਰਾਪਤ ਕਰਨਾ ਕੋਈ ਅਸਚਰਯ ਦਾਯਕ ਨਹੀਂ ਹੈ ॥

ਪਿਛਲੀ ਵੇਰ ਜਦ ਮੈਂ ਤੁਹਾਨੂੰ ਇਸ ਜਗਾਹ ਬੋਲਿਆ ਸੀ। ਉਸ ਸਮੇਂ ੧੨੯ ਨੰਬਰ ਬਿਲੋਚੀ ਦਾ ਸੂਰਮਾ ਅਥਵਾ ਖੁਦਾਦਾਦ ਖਾਂ ਜਿਸਨੇ ਭਾਰਤੀ ਸਿਪਾਹੀਆਂ ਵਿੱਚੋਂ ਸਭਤੋਂ ਪਹਿਲੇ ਵਿਕਟੋਰੀਆ ਸੂਲੀ ਦਾ ਉਹ ਤਗਮਾ ਪ੍ਰਾਪਤ ਕੀਤਾ ਜਿਹਦੀ ਚਾਹ ਤੇ ਸਿਕ ਹਰੇਕ ਦੇ ਮਨ ਵਿੱਚ ਹੈ। ਇਹ ਤਗਮਾ ਉਹਨੂੰ ੧੯੧੪ ਵਿੱਚ ਬੈਲਜੀਅਮ ਵਿਚ ਅਦੁਤੀ ਬੀਰਤਾ ਲਈ ਪ੍ਰਦਾਨ ਹੋਇਆ ਸੀ। ਜਦ ਕਿ ਉਹਦੇ ਦਸਤੇ ਦੇ ਸਾਰੇ ਮਨੁਖ ਮਰ ਚੱਕੇ ਸਨ। ਉਹ ਇਕਲ ਮੁਕੱਲਾ ਤੋਪ ਚਲਾਂਵਦਾ ਰਿਹਾ, ਸੂਬੇਦਾਰ ਜੋਧਾਖਾਂ ਜੰਜੂਆ। ਮੁਹੰਮਦ ਅਜੀਮ ਖਾਂ ਡਰਿਆਲਾ, ਕਰਮਇਲਾਹੀ ਵਿਹਾੜੀ ਵਾਲੇ ਨੇ ਤੇ ਮਹੰਮਦ ਖਾਂ ਪਿੰਡਦਾਦਨਖਾਨ ਵਾਲੇ ਤੇ ਹੌਲਦਾਰ ਚਾਨਣਸ਼ਾਹ ਇਨ੍ਹਾਂ ਸਭਨਾਂ ਅਦੁਤੀ ਸੂਰਮਤਾ ਵਿਖਾਕੇ ਆਰਡਰ ਆਫ਼ ਮੈਰਟ ਦੀਆਂ ਵਡਿਆਈਆਂ ਪ੍ਰਾਪਤ ਕੀਤੀਆਂ ॥

ਸਚਮੁਚ ਜੇਹਲ਼ਮ ਦੇ ਸ਼ੇਰ ਦਿਲ ਸਿਪਾਹੀਆਂ ਦੇ ਸੰਬੰਧ ਵਿੱਚ ਅਸੀਂ ਕਹਿ ਸਕਦੇ ਹਾਂ ਕਿ ਅਪਣੇ ਘਰਬਾਰ ਦੀ ਰਖਿਆ ਲਈ ਇਨ੍ਹਾਂ ਦੀ ਚਾਹ ਉਸ ਕਰੜੇ ਤੇ ਸੂਰ ਯੋਧੇ ਵਰਗੀ ਹੈ। ਜੇੜ੍ਹਾ ਹਰ ਸਮੇਂ ਏਹੋ ਚਾਹੁੰਦਾ ਹੈ ਕਿ ਉਹਦਾ ਟਾਕਰਾ ਬੀਰ ਸ਼ਤ੍ਰੂ ਨਾਲ ਪਵੇ ॥

ਉਨ੍ਹਾਂ ਵਡਿਆਈਆਂ ਤੇ ਉਨਤੀਆਂ ਤੋਂ ਹੋਰ ਜੇੜ੍ਹੀਆਂ ਜਿਲ਼ਾ ਜੇਹਲਮ ਦੇ ਜਵਾਨਾਂ ਨੇ ਯੁਧ ਵਿੱਚ ਪਾਈਆਂ ਹਨ। ਗੌਰਮਿੰਟ ਨੇ ਅੱਜ ਦੇ ਦਰਬਾਰ ਵਿਚ ਦਿਖਾ ਦਿੱਤਾ ਹੈ ਤੇ ਅੱਗੋਂ ਵੀ ਦਿਖਾਵੇਗੀ ਕਿ ਜਿੰਦ ਵਾਰਣ ਤੋਂ ਦੇਸ਼ ਭਗਤੀ ਦੇ ਸਨ-ਮਾਨ ਲਈ ਕਦੀ ਢਿਲ ਨਹੀਂ ਲਾਵੇਗੀ। ਸੇਵਾ ਦੀ ਇਹ ਸ੍ਵੀਕਾਰਤਾ ਤੇ ਸਨਮਾਨ ਸੁਭਾਵਕਾਰ ਅਡ ਅਡ ਪੁਰਸ਼ਾਂ ਦੀ ਹੋਈ ਹੈ। ਪਰ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਜਿਲੇ ਦੀ ਰਾਜ ਭਗਤੀ ਭਈ ਸੇਵਾ ਅਨੁਸਾਰ ਮੈਂ ਹੁਣ ਹੀ ਇਕ ਚੋਖੀ ਰਕਮ ਇਕ ਹਸਪਤਾਲ ਬਣਾਣ ਵਾਸਤੇ ਗੌਰਮੰਟ ਵੱਲੋਂ ਪ੍ਰਦਾਨ ਕੀਤੀ ਹੈ। ਹੁਣ ਦੀ ਧਾਰਨਾ ਦੇ ਸਾਹਮਣੇ ਨਵਾਂ ਹਸਪਤਾਲ ਜਿਲ਼ਾ ਜੇਹਲ਼ਮ ਦੇ ਸੋਘ ਯੋਗ ਹੋਏਗੀ ਤੇ ਇਸ ਮਹਾਂ ਸੰਗ੍ਰਾਮ ਵਿੱਚ ਜੇਹਲ਼ਮ ਦੇ ਜਵਾਨਾਂ ਦੇ ਕੰਮਾਂ ਦੀ ਲਚਕੇਦਾਰ ਚੇਤਣੀ ਹੋਵੇਗੀ ॥

ਮੈਂ ਹੁਣ ਜ਼ਿਲਾ ਗੁਜਰਾਂਵਾਲਾ ਪ੍ਰਤੀ ਬੋਲਦਾ ਹਾਂ ਤੇ ਵਧਾਈ ਦਿੰਦਾ ਹਾਂ। ਉਸ ਕਾਰਜ ਸਿਧਤਾ ਤੇ ਜੇੜ੍ਹੀ ਇਸ ਜਿਲੇ ਨੂੰ ਭਰਤੀ ਦੇ ਯਤਨਾਂ ਵਿੱਚ ਹੋਈ। ਇਸ ਪ੍ਰਾਂਤ ਵਿਚ ਹੁਣ ਇਹਦਾ ਨੰਬਰ ਛੇਵਾਂ ਹੈ ॥

ਗੁਜਰਾਤ ਦੇ ਲੋਕੀ ਸਦਾ ਤੋਂ ਮਨਚਲੇ ਪ੍ਰਸਿੱਧ ਚਲੇ ਆਏ ਹਨ। ਤੇ ਕੁਲ ਧਰਤੀ ਨੌਕਰੀ ਤੇ ਵਡੀ ਦੂਰ ਦੂਰ ਚਲੇ ਜਾਂਦੇ ਹਨ। ਚਾਹੇ ਨੈਹਰ ਸਵੇਜ਼ ਦੇ ਚੜ੍ਹਦੇ ਜਾਂ ਲੈਂਹਦੇ ਜਾਂ ਹਾਂਗਕਾਂਗ ਦੇ ਪੱਤਨ ਤੇ ਘਾਟਾਂ ਜਿਥੇ ਕਿੱਥੇ ਜਾਓ ਤੁਹਾਨੂੰ ਕਠਨ ਜਹ ਗੁਜਰਾਤੀ ਲਸ਼ਕਰ ਅਥਵਾ ਜਹਾਜ ਤੇ ਨੌਕਰ ਦਿਸ ਪਵੇਗਾ। ਜੇ ਤੁਸੀ ਉਸ ਵੇਲੇ ਉਹਦੇ ਨਾਲ ਠੇਠ ਪੰਜਾਬੀ ਵਿੱਚ ਬਾਤਾਂ ਕਰੋ। ਤਾਂ ਤੁਸੀ ਦੇਖੋਗੇ ਜੇਹਾ ਕਿ ਮੈਂ ਵੇਖਿਆ ਹੈ ਕਿ ਉਹ ਦਾ ਮੂੰਹ ਅਨੰਦ ਨਾਲ ਟਮਟਮਾਂ ਰਿਹਾ ਹੋਵੇਗਾ ਤੇ ਏਹ ਕੋਈ ਅਸਚਰਯ ਦਾ ਕਾਰਣ ਨਹੀਂ ਜੇ ਅਜੇਹੀ ਜਾਤੀ ਫੌਜੀ ਨੌਕਰੀ ਵਲ ਦੌੜੀ ਚਲੀ ਆਵੇ। ਯੁਧ ਆਰੰਭ ਵਿੱਚ ਗੁਜਰਾਤ ਦੇ ੪੫੦੦ ਮਨੁਖ ਫੌਜ ਵਿੱਚ ਸਨ। ਇਹਦੇ ਮਗਰੋਂ ਉਤਸਾਹੀ ਡਿਪਟੀ ਕਮਿਸ਼ਨਰ ਮਿਸਟਰ ਸੀ. ਆਈ. ਲਾਲ ਦੀ ਪ੍ਰੇਰਣਾ ਤੇ ਚਿਤ ਵਿਧੀ ਨਾਲ ੧੨੦੦੦ ਸਿਪਾਹੀ ਫੌਜ ਵਿੱਚ ਜਾ ਮਿਲੇ। ਏਹ ਗਿਣਤੀ ਉਨ੍ਹਾਂ ਸਿਪਾਹੀਆਂ ਤੋਂ ਵਖਰੀ ਹੈ ਜੇੜ੍ਹੇ ਰੋਗੀ ਠਹਰਾਏ ਗਏ ਹਨ, ਜਾਂ ਯੁਧ ਖੇਤ੍ਰ ਵਿੱਚ ਬੀਰਾਂ ਦੀ ਮਰਣ ਮਰ ਚੁਕੇ ਹਨ ਅੱਜ ਗੁਜਰਾਤ ਦੇ ੨੪ ਮਨੁਖਾਂ ਵਿਚੋਂ ਇਕ ਤੇ ਭਰਤੀ ਜੋਗ, ਹਰ ਸਤ

ਜਵਾਨਾਂ ਵਿੱਚੋਂ ਇਕ ਫੌਜ ਵਿੱਚ ਹੈ। ਭਾਵੇਂ ਹੜਤੇ ਤਪਾਲੀ ਦੀਆਂ ਬਿਪਤਾਂ ਜਿਨ੍ਹਾਂ ਦਾ ਵਰਨਣ ਮੈਂ ਹੁਣੇ ਕਰ ਚੁਕਾਹਾਂ। ਪਿਛਲੇ ਥੋੜ੍ਹਿਆਂ ਸਪਤਾਹਿਤਾਂ ਵਿੱਚ ਇਹਦੇ ਰਾਹ ਵਿੱਚ ਰੋਕ ਹੋਗਈ ਹੈ। ਪਰ ਇਸ ਜਿਲੇ ਦੇ ਬੀਰ ਇਨ੍ਹਾਂ ਯੁੜ ਜੀਵੀਆਂ ਬਿਪਤਾਂ ਤੋਂ ਨਹੀਂ ਘਾਬਰਦੇ। ਅਜਕਲ ਹੀ ਜੇੜ੍ਹੀ ਰਪੋਰਟ ਸਾਹਿਬ ਡਿਪਟੀ ਕਮਿਸ਼ਨਰ ਨੇ ਤਸੀਲ ਖਾਰੀਆਂ ਦੇ ਭ੍ਰਮਣ ਵਿੱਚ ਲਿਖੀ ਓਹਦੇ ਸ਼ਬਦ ਹੇਠਾਂ ਦਿੱਤੇ ਹਨ:-

ਚਿਬ੍ਰੀਆਂ, ਅਵਾਨਾਂ। ਗੁਜਰਾਂ ਤੇ ਜੱਟਾਂ ਦਾ ਉਤਸਾਹ ਪ੍ਰਸੰਸਾ ਯੋਗ ਹੈ। ਤੇ ਇਨ੍ਹਾਂ ਵਿੱਚੋਂ ਕਿਸੀ ਵਿਸ਼ੇਸ਼ ਮਨੁੱਖ ਦੀ ਪ੍ਰਸ਼ੰਸਾ ਕਰਨੀ ਔਖੀ ਹੈ। ਕਿਉਂ ਕਿ ਇਹ ਇੱਥੇ ਇਕ ਸਧਾਰਨ ਗੱਲ ਹੋ ਗਈ ਹੈ। ਜਾਂ ਬੱਚੇ ਪੈਹਲਾਂ ਨਹੀਂ ਤਾਂ ਜੁਵਾਨੀ ਪਹੁੰਚਦਿਆਂ ਸਾਰ ਭਰਤੀ ਲਈ ਘਰੋਂ ਨਿਕਲ ਪੌਂਦੇ ਹਨ। ਇਸ ਇਲਾਕੇ ਵਿੱਚ ਕਈ ਪਿੰਡ ਅਜੇਹੇ ਹਨ। ਏਸ ਵਿਭਾਗ ਵਾਂਗੂ ਜਿਲਾ ਗੁਜਰਾਤ ਦੇ ਲੋਗ ਸਾਰੇ ਦੇ ਸਾਰੇ ਮੁਸਲਮਾਨ ਹੀ ਨਹੀਂ ਹਨ। ਤੇ ਉਪਰ ਕਹੀਆਂ ਹੋਈਆਂ ਜਾਤੀਆਂ ਹੀ ਨਹੀਂ ਹਨ, ਜਿਨ੍ਹਾਂ ਇਸ ਮਹਾ ਸੰਗ੍ਰਾਮ ਵਿੱਚ ਭਾਗ ਲਿਆ ਹੈ। ਗੁਜਰਾਤ ਸੀਮਾ ਦੇ ਅੰਦਰ ਚਿਲੀਆਂਵਾਲੇ ਤੇ ਗੁਜਰਾਤ ਦੇ ਦੋ ਵੱਡੇ ਇਤੀਹਾਸਕ ਰਣ ਖੇਤ੍ਰ ਹਨ। ਜਿੱਥੇ ਸਿਖਾਂ ਨੇ ਸਰਕਾਰ ਅੰਗ੍ਰੇਜ਼ੀ ਦੇ ਨਾਲ ਹੋਕੇ ਉਸ ਅੰਤ ਯੁਧ ਵਿੱਚ ਬੀਰਤਾ ਦੇ ਜੌਹਰ ਦਿਖਾਏ। ਪਰ ਜਿਸ ਨਾਲ ਦੋਹਾਂ ਧਿਰਾਂ ਦੇ ਚਿੱਤਾਂ ਵਿੱਚ ਕੋਈ ਖੋਟ ਨਹੀਂ ਰਿਹਾ, ਪਰੰਤੂ ਇਕ ਦੂਜੇ ਦੇ ਪ੍ਰਸ਼ੰਸਕ ਤੇ ਸਲਾਹਣ ਵਾਲੇ ਹੋਗਏ ਹਨ। ਲੁਬਾਨੇ ਸਿੱਖਾਂ ਨੇ ਅਪਨੀ ਯੁਧ ਕਥਾਵਾਂ ਨੂੰ ਬਣਾਈ ਰਖਿਆ ਹੈ। ਤੇ ਪ੍ਰਸੰਨਤਾ ਨਾਲ ਅਪਣੇ ਜਵਾਨ ਰਾਜ ਤੋਂ ਵਾਰਣ ਲਈ ਭੇਜ ਦਿੱਤੇ। ਗੁਜਰਾਤ ਦੇ ਜਵਾਨਾਂਵਿੱਚ ਇਕ ਛੇਵਾਂ ਭਾਗ ਲਬਾਣਿਆਂ ਦਾ ਹੈ। ਤੇ ਇਨ੍ਹਾਂ ਵਿੱਚੋਂ ਅਰੂੜ ਸਿੰਘ ਲੁਬਾਣੇ ਨੇ ਅਪਨੇ ਛੇਵੇਂ ਪੁਤ ਯੁਧ ਵਿਚ ਭੇਜ ਦਿੱਤੇ, ਬਿਸਾਖਾ ਸਿੰਘ ਨੇ ਚਾਰ ਪੁੱਤ੍ਰ, ਫਾਲੀਆ ਤਸੀਲ ਦੀਆਂ ਜੇਹੜੀਆਂ ਮੁਸਲਮਾਨ ਜਾਤੀਆਂ ਨੇ ਯੁਧਤੋਂ ਪਹਿਲੋਂ ਫੌਜੀ ਨੌਕਰੀ ਤੋਂ ਕਿਨਾਰਾ ਪਕੜਿਆ ਹੋਇਆ ਸੀ। ਤੇ ਇਸ ਕਾਰਣ ਉਹ ਚਿਰ ਪਿਛੋਂ ਅੱਗੇਵਧੀਆਂ ਪਰ ਮੈਂ ਇਹ ਸੁਣਕੇ ਪ੍ਰਸੰਨ ਹੋਇਆ ਹਾਂ ਕਿ ਉਨ੍ਹਾਂ ਦੀਆਂ ਜੇਹੜੀਆਂ ਕੰਪਨੀਆਂ ਵਖੋ ਵਖ ਖੜੀਆਂ ਕੀਤੀਆਂ ਗਈਆਂ ਹਨ। ਓਹ ਦਿਨ ਦਿਨ ਅਜੇਹੇ ਜਵਾਨਾਂ ਨਾਲ ਭਰੀਆਂ ਜਾ ਰਹੀਆਂ ਹਨ। ਜੇੜ੍ਹੇ ਨ ਕੇਵਲ ਤਾਕਤ ਸਰੀਰ ਹੀ ਰਖਦੇ ਪ੍ਰੰਤੂ ਉਨ੍ਹਾਂ ਦੇ ਚਿਤ ਵੀ ਤਕੜੇ ਹਨ॥

ਮੈਨੂੰ ਨਿਸਚਾ ਹੈ। ਕਿ ਉਹ ਬਹੁਤ ਛੇਤੀ ਅਪਣੇ ਆਪ ਨੂੰ ਬੀਰ ਤੇ ਕਠਨਸਹ ਸਿਪਾਹੀ ਕਰ ਵਿਖਾਣਗੇ। ਮੈਨੂੰ ਭਰੋਸਾ ਹੈ ਕਿ ਅੱਗੋਂ ਗੁਜਰਾਤ ਪਹਿਲੇ ਥੀ ਵਡਾ ਉਤਸਾਹ ਦੱਸੇਗਾ ਕਿਉਂਕਿ ਮਨੁੱਖਾਂ ਦੀ ਹੁਣ ਤਾਈ ਵੱਡੀ ਲੋੜ ਹੈ। ਯੁਧ ਅਜ ਤਾਈਂ ਵਡੇ ਜ਼ੋਰ ਸ਼ੋਰ ਨਾਲ ਲੱਗੀ ਹੋਈ ਹੈ। ਤੇ ਭਾਵੇਂ ਪਿਛਲੇ ਵਰਹੇ ਵਿਜੈ ਤੇ

ਜਿਤ ਹਰ ਥਾਈਂ ਸਾਡਾ ਸਾਥ ਦਿੱਤਾ ਹੈ। ਚਾਹੇ ਫਲੈਂਡਰਜ਼ ਵਿੱਚ ਤੇ ਫਾਰਸ ਵਿੱਚ ਚਾਹੇ ਮਿਸਰ ਤੇ ਮੈਸੋਪੋਟੇਮੀਆਂ ਵਿੱਚ। ਮੁੜ ਸਾਡੇ ਖੁਲ੍ਹੇ ਤੇ ਅਡੋ ਅਡ ਯੁਧ ਖੇਤ੍ਰ ਵਿੱਚ ਹਰਥਾਈਂ ਸਾਡੀ ਜਿੱਤ ਹੋਈ। ਪਰ ਪੂਰੀ ਜਿੱਤ ਲਈ ਅਜੇ ਹੋਰ ਯਤਨਾਂ ਦੀ ਲੋੜ ਹੈ। ਅੰਤ ਵਿੱਚ ਮੈਂ ਆਪਣੇ ਪੁਰਾਣੇ ਜਿਲੇ ਸ਼ਾਹਪੁਰ ਵਲ ਧਿਆਨ ਦਿਲਾਨਾ ਹਾਂ। ਜਿੱਥੇ ਮੇਰੇ ਤੀਹ ਸਾਲਾਂ ਦੇ ਬਹੁਤ ਸਾਰੇ ਆਪਣੇ ਮਿਤ੍ਰ ਹੈਨ। ਕੀਲਸਿ ਮਹੀਨਿਆਂ ਤੋਂ ਹਰੇਕ ਜਿਲੇ ਦੇ ਭਰਤੀ ਦੇ ਨਕਸ਼ੇ ਤੇ ਰਪੋਟਾਂ ਵੱਡੇ ਧਿਆਨ ਨਾਲ ਵੇਖਦਾ ਰਿਹਾ ਹਾਂ। ਮੈਨੂੰ ਇਸ ਬਾਤ ਤੋਂ ਦੁਖ ਹੁੰਦਾ ਹੈ ਕਿ ਸ਼ਹਰ ਪੁਰ ਅਤ। ਯੋਧਾ ਜਾਤੀ ਤੇ ਵੱਡਿਆਂ ਵੱਡਿਆਂ ਘਰਾਣਿਆਂ ਦੇ ਹੁੰਦਿਆਂ ਅਪਨੇ ਰਾਜੇਸ਼੍ਵਰ ਨਾਂ ਬੁਲਾਵੇ ਤੇ ਆਹਲਕ ਨਾਲ ਕੰਮ ਲੈਂਦਾ ਰਿਹਾ ਹੈ। ਹੋਰ ਸ਼ਾਹਪੁਰ ਉਤੇ ਏਹ ਦੋਦ ਲਗ ਸਕਦਾ ਹੈ ਕਿ ਉਸ ਸੁਖਾਲਤਾ ਨੇ ਜੇੜ੍ਹੀ ਓਹਨੂੰ ਸਰਕਾਰੀ ਨੈਹਰਾਂ ਨਆ ਪ੍ਰਾਪਤ ਹੋਈ। ਉਹਦੇ ਯੁਧ ਗੁਣਾਂ ਤੇ ਪਾਣੀ ਫੇਰ ਦਿੱਤਾ। ਲੋਕਾਂ ਦੇ ਸਰਦਾਰਾਂ ਵਿੱਚੋਂ ਕਈਆਂ ਨੇ ਚੰਗੇ ਪ੍ਰਮਾਣ ਦਿੱਤੇ ਹਨ। ਸਰ ਉਮਰ ਹਿਯਾਤ ਖਾਂ ਟਵਾਣਾ ਨੇ ਜਿਨ੍ਹਾ ਸ਼ੋਕ ਹੈ ਕਿ ਵੱਲ ਨ ਹੋਣ ਦੇ ਕਾਰਣ ਨਹੀਂ ਆਸਕੇ। ਫਰਾਂਸ ਤੇ ਮੈਸੋਪੋਟੇ-ਮੀਆਂ ਵਿਚ ਵਡਮੁਲੀਆਂ ਸੇਵਾ ਕੀਤੀਆਂ ਹਨ। ਕਪਤਾਨ ਮੁਮਤਾਜ ਖਾਂ ਟਵਾਨਾ ਜਿਨ੍ਹੇ ਅੱਜ ਕਲ ਸਹਾਇਕ ਅਫਸਰ ਭਰਤੀ ਦੇ ਅਧਕਾਰ ਸੇ ਵੱਡੀ ਸੇਵਾ ਕਰ ਰਹੇ ਹਨ ਇਹਦੇਪੈਹਲਾਂ ਫਰਾਂਸ ਵਿੱਚ ਸੇਵਾ ਕਰਦੇ ਰਹੇ ਹਨ। ਤੇ ਅਪਨੀ ਸੇਵਾ ਬਲ ਦਾਨ ਉਨ੍ਹਾਂ ਰਾਜ ਕਮੀਸ਼ਨਾਂ ਵਿੱਚੋਂ ਜੇਹੜੀਆਂ ਅਜਤਕ ਪੈਹਲੀ ਵੇਰ ਭਰਤੀ ਵਿੱਚ ਪੁਰਸ਼ਾਂ ਨੂੰ ਮਿਲੀਆਂ ਹਨ। ਇਕ ਕਮੀਸ਼ਨ ਅਪਣੇ ਲਈ ਪ੍ਰਾਪਤ ਕੀਤੀ। ਜਿਹਾ ਕਿ ਸਾਹਿਬ ਡਿਪਟੀ ਕਮਿਸ਼ਨਰ ਨੇ ਕਿਹਾ ਹੈ ਮੇਰੇ ਪੁਰਾਣੇ ਮਿਤ੍ਰ ਨਵਾਬ ਖੁਦਾ ਬਖ਼ਸ ਖਾਨ ਤੋਂ ਨਵਾਬ ਕਪਤਾਨ ਮੁਬਾਰਜ਼ ਖਾਨ ਨੇ ਹੁਰੀ ਵਰੀ ਟਵਾਨੀ ਜਾਤੀ ਦੀ ਸਾਰਖੀ ਖਾਂ ਨੂੰ ਬਣਾਏ ਰਖਿਆ ਹੈ। ਹੋਰ ਇਤਹਾਸਿਕ ਘਰਾਂ-ਣਿਆਂ ਨੇ ਵੀ ਅਪਨਾ ਕਰਤਵ ਪੂਰਾ ਕੀਤਾ ਹੈ ਤੇ ਅਜ ਗੋਰਮਿੰਟ ਨੇ ਉਨਹਾਂ ਦੇ ਮਾਨ ਨੂੰ ਵਧਾਇਆ ਹੈ। ਪਰ ਜਿਲਾ ਸ਼ਾਹ ਪੁਰ ਦੇ ਬਹੁਤ ਸਾਰੇ ਇਲਾਕੇ ਨੇ ਯੁਧ ਵਿੱਚ ਸਦਣ ਵਾਲੇ ਨਗਾੜੇ ਦੀ ਚਿਰ ਤਾਈਂ ਕੁਝ ਪਰਵਾਹ ਨਾ ਕੀਤੀ। ਇਨ੍ਹਾਂ ਸਾਰੀਆਂ ਗੱਲਾਂ ਦੇ ਹੁੰਦਿਆਂਵੀ ਮੇਰਾ ਵਿਸ਼ਵਾਸ ਸੀ ਕਿ ਇਸ ਆਹਲਕ ਦਾ ਕਾਰਣ ਕਿਸੇ ਨਿਯਮ ਸਾਰ ਪ੍ਰਬੰਧ ਦਾ ਘਾਟਾ ਹੈ ਤੇ ਜਿਸ ਵੇਲੇ ਆਪਦੇ ਕਮਿਸ਼ਨਰ ਸਾਹਿਬ ਤੇ ਡਿਪਟੀ ਕਮਿਸ਼ਨਰ ਸਾਹਿਬ ਨੇ ਅਪਨੀ ਲੋਗਾਂ ਨਾਲ ਸਧਾਰਣ ਜਾਣ ਪਛਾਣ ਦੇ ਨਾਲ ਇਲਾਕੇ ਵਾਰ ਭਰਤੀ ਦਾ ਠੀਕ ਵਲ ਪਕੜਿਆ ਤਾਂ ਓਹੀ ਫਲ ਪ੍ਰਾਪਤ ਹੋਣਗੇ। ਜਿਨ੍ਹਾਂ ਦੀ ਮੈਨੂੰ ਆਸ਼ਾ ਸੀ। ਮੁੜ ਅਵਸਰ ਤੇ ਲੋਕ ਤੇ ਉਨ੍ਹਾਂ ਦੇ ਸਰਦਾਰ ਅਪਨੀ ਕਾਰਜ ਸਿਧਤਾ ਤੇ ਸੱਚੀ ਵਧਾਈ ਦੇ ਅਧਕਾਰੀ ਹੈਨ। ਗੁਜਰਾਤ ਤੋਂ ਪਿੱਛੇ ਇਸ ਵਿਭਾਗ ਵਿੱਚ ਸ਼ਾਹ ਪੁਰ ਦੀ ਵੱਸੋਂ ਸਭ ਤੋਂ ਵਧ ਹੈ। ਗਤ ਪੈਹਲੀ ਜਨ ਵਰੀ ਤਕ ਇਸ ਜਿਲ੍ਹੇ ਨੇ ਕੇਵਲ ੪੨੨੯ ਸ਼ਸਤ੍ਰ ਧਾਰੀ ਤੇ ਹੋਰ ਫੌਜੀ ਨੌਕਰੀਆਂ

ਵਿੱਚ ਪਾਏ ਜਾਂਦੇ ਸਨ, ਤੇ. ਜੇ ਇਹ ਦਾ ਯਤਨ ਜਿਹਲਮ ਦੇ ਜਿਲੇ ਵਾਂਗ ਸੁ
ਹੁੰਦਾ ਤਾਂ ਇਸ ਵੇਲੇ ਇਹਦੇ ੯੨੦੦ ਜਵਾਨਾਂ ਦੀ ਥਾਂ ੩੭੦੦੦ ਜਵਾਨ ਫੌਜ
ਹੁੰਦੇ। ਜਾਂ ਵੱਸੋਂ ਅਨੁਸਾਰ ੪੫ ਵਿੱਚੋਂ ਇਕ ਜਵਾਨ ਦੀ ਥਾਂ ਦਸਾਂ ਵਿੱਚੋਂ ਇਕ ਜ
ਰਣ ਵਿੱਚ ਹੁੰਦਾ ਹੁਣ ਸ਼ਾਹ ਪੁਰ ਅਪਣੀ ਉਤਮ ਯੁਧ ਸਾਖੀਆਂ ਨੂੰ ਫ਼ਾਟ
ਰਖਣ ਲਈ ਸਿਰ ਤੋੜ ਯਤਨ ਕਰ ਰਿਹਾ ਹੈ ਤੇ ਮੈਨੂੰ ਇਹ ਜਾਣਕੇ ਵਡਾ ਅ
ਹੋਇਆ ਕਿ ਗੁਜਰਾਤ ਤੇ ਸ਼ਾਹਪੁਰ ਦੀ ਬਾਰ ਦੀਆਂ ਜਾਤੀਆਂ ਅਥਵਾ ਗੋ
ਤੇ ਲੱਕ ਤੇ ਹੋਰ ਹੋਰ ਹੁਣ ਇਹ ਅਨਭਵ ਕਰਨ ਲੱਗ ਪਈਆਂ ਹਨ ਕਿ ਉਨ੍ਹ
ਆਗਾਮੀ ਸਨਮਾਨ ਰਾਜੇਸ੍ਵਰ ਤੇ ਉਹਦੀ ਗੌਰਮਿੰਟ ਦੀ ਇਸ ਲੋੜ ਦੇ ਅਵਸ
ਰਾਜ ਭਗਤੀ ਨਾਲ ਸੇਵਾ ਕਰਣ ਦੇ ਆਸਰੇ ਹਨਗੇ ਤੇ ਮੈਨੂੰ ਆਸ਼ਾ ਹੈ ਕਿ
ਕਰ ਵਿਖਾਣਗੇ ਕਿ ਸੂਰਤਾ ਤੇ ਭਗਤੀ ਅਨੁਸਾਰ ਉਹ ਅਪਨੀ ਕਿਸੇ ਗਵ
ਜਾਤੀ ਤੇ ਕਦੀ ਘਟ ਨਹੀਂ। ਸਤੰਬਰ ਦੇ ਮਹੀਨੇ ਵਿੱਚ ਤਪਾਲੀ ਦੇ ਹੁਦਿਆਰ
ਸ਼ਾਹ ਪੁਰ ਨੇ ਭਰਤੀ ਸੰਬੰਧ ਵਿੱਚ ਵਿਭਾਗ ਵਿੱਚ ਪੈਹਲਾ ਰੈਹਣੇ ਦਾ ਸ਼ਪਸਟ ਮ
ਪ੍ਰਾਪਤ ਕੀਤਾ। ਤੇ ਇਸੇ ਸੰਬੰਧ ਵਿੱਚ ਨਕਵਲਾ ਪੰਜਾਬ ਪ੍ਰੰਤੂ ਸਾਰੇ ਭਾਰਤ ਵਿ
ਪੈਹਲਾ ਰਿਹਾ ੧੨੪ ਨੰਬਰ ਬਿਲੋਚੀ ਜੇੜ੍ਹਾ ਡਿਪੋ ਸਤਗੋਧੇ ਅਸਥਾਪਣ ਕ
ਸੀ। ਉਸਨੇ ਛੇਤੀ ਨਾਲ ੪੫੦ ਰੰਗਰੂਟ ਇਕਠੇ ਕਰਲਿਤੇ ਤੇ ਤਿੰਨ ਹੋਰ ਪਲਟ
ਵੀ ਇਸ ਬੀਰ ਪਲਟਨ ਦੀ ਅਨੁਚਾਰ ਲਈ ਤਿਆਰ ਹਨ। ਜੇੜ੍ਹੇ ਰੰਗਰੂਟ ਹ
ਭਰਤੀ ਕੀਤੇ ਜਾ ਰਹੇ ਹਨ। ਇਨ੍ਹਾਂ ਦੀ ਲੋੜ ਯੁਧ ਸਮੇਂ ਤੇ ਉਹਦੇ ੬ ਮਹੀਨੇ ਮਗ
ਤਕ ਹੈ। ਤੁਹਾਡੇ ਜਵਾਨਾਂ ਦੇ ਭਰਤੀ ਹੋਣਦੇ ਕਾਰਣ ਤੁਹਾਨੂੰ ਧਨ ਜਾ ਖੇਤੀ ਦੀ ਹਾ
ਤੋਂ ਯਥਾ ਸਕਤ ਬਚਾਣ ਲਈ ਲੋਕਲ ਗੌਰਮਿੰਟ ਰੈਹਣ ਤੇ ਫੌਜੀ ਅਫਸਰ
ਨਿਸਚਾ ਕਰ ਲਿਆ ਹੈ ਕਿ ਅੱਗੋਂ ਤੁਹਾਡੇ ਵਿਭਾਗ ਵਿਚੋਂ ਕੋਈ ਅਸ਼ਸਤ੍ ਧਾ
ਮਨੁੱਖ ਨ ਲਏ ਜਾਨ। ਪਲਟਨ ਦੇ ਸਾਗਰ ਪੇਸਾ ਮਨੁੱਖਾਂ ਦੇ ਜਿਨ੍ਹਾਂ ਦਾ ਉਹ
ਇਲਾਕਿਆਂ ਵਿੱਚੋਂ ਭਰਤੀ ਕਰਣਾ ਅਵਸਕ ਹੈ। ਜਿਥੋਂ ਪਲਟਨ ਖੜੀ ਕੀਤੀ ਜਾਂਦ
ਹੈ। ਇਨ੍ਹਾਂ ਤਿੰਨਾਂ ਜਿਲਿਆਂ ਵਿਚੋਂ ਕੋਈਵੀ ਨਹੀਂ ਰਖਦਾ ਇਨ੍ਹਾਂ ਦਾ ਵਿਸ਼ੇਸ ਪੈ
ਕੇਵਲ ਖੇਤੀ ਹੀ ਹੈ। ਇੱਥੇ ਨ ਕੋਈ ਵੱਡੇ ਵੱਡੇ ਕੰਮ ਘਰ ਹਨ। ਨ ਬਿਪਾਰ ਦੇ ਕੰ
ਕਾਜ। ਫਿਰ ਵੀ ਤੁਸੀਂ ਕੀ ਹਿੰਦੂ ਕੀ ਮੁਸਲਮਾਣ ਤੇ ਕੀ ਸਿਖ ਅਪਨੇ ਸਮਰਥ ਅ
ਸਾਰ ਯੁਧ ਸਬੰਧੀ ਚੰਗਿਆਂ ਕੰਮਾਂ ਵਿੱਚ ਉਦਾਰਤਾ ਨਾਲ ਭਾਗ ਲਿਆ, ਜੰਗ ਇ
ਵਡੀ ਬਿਪਤਾ ਹੋਂਦੀ ਹੈ ਤੇ ਅਕਾਸ਼ ਦੀਆਂ ਹੋਰਨਾ ਬਿਪਤਾਂ ਵਾਂਗ ਇਹਦੇ ਵਿ
ਲੋਕਾਂ ਨੂੰ ਅਤੀ ਉਤਮ ਗੁਣ ਪ੍ਰਗਟ ਕਰਨ ਦਾ ਅਵਸਰ ਮਿਲਦਾ ਹੈ। ਅਜੇਹਾ ਹ
ਇਸ ਜੰਗ ਵਿਚ ਲੋਗਾਂ ਨੂੰ ਦੇਸ ਭਗਤੀ ਬੀਰਤਾ ਤੇ ਭੇਟਾ ਭਾਵ ਦੇ ਪ੍ਰਗਟ ਕਰਨ
ਦਾ ਅਵਸਰ ਮਿਲਿਆ, ਵਿਸਵਾਸ ਰਖੋ ਕਿ ਲੋਕਾਂ ਨੇ ਜੋ ਹੜੀਆਂ ਸੇਵਾ ਇਸ ਯੁਧ
ਵਿੱਚ ਕੀਤੀਆਂ ਹਨ। ਓਹ ਇਤਹਾਸ ਦੇ ਪਤ੍ਰਿਆਂ ਵਿੱਚ ਸਦਾ ਸਮਰਣ ਰੈਹਣ
ਗੀਆਂ। ਤੇ ਰਾਜ ਕਾਜ ਵਿਚ ਪੀਹੜੀਆਂ ਤਕ ਬਣੀਆਂ ਰੈਹਣਗੀਆਂ। ਜਿਨ੍ਹਾਂ

ਘਰਾਣਿਆਂ ਨੇ ਇਸ ਵਿੱਚ ਪ੍ਰਸਿਧ ਭਾਗ ਲਿਆ ਹੈ। ਉਨ੍ਹਾਂ ਦੀਆਂ ਅਗਲੀਆਂ ਪੀੜੀਆਂ ਉਨ੍ਹਾਂ ਤੇ ਮਾਣ ਕਰਨ ਗੀਆਂ ਜਿਨ੍ਹਾਂ ਲੋਕਾਂ ਜਾਂ ਜਾਤੀਆਂ ਜਾਂ ਘਰਾਣਿਆਂ ਨੇ ਜੇੜ੍ਹੇ ਇਸ ਯੁਧ ਵਿੱਚ ਕੁਝ ਕੰਮ ਕਰ ਸਕਦਾ ਸੀ ਤੇ ਨਹੀਂ ਕੀਤਾ ਸਦਾ ਹਥ ਮਲਦੇ। ਮੈਂ ਆਖਿਆ ਹੈ ਕਿ ਇਹ ਭਾਰਤ ਵਡੋ ਬਲੀ ਦਾਨ ਮੰਗਦਾ ਹੈ। ਇਨੇ ਵਡੇ ਕਿ ਇਨ੍ਹਾਂ ਦਾ ਸਮਾਨ ਇਤਹਾਸ ਦੇ ਪਤ੍ਰਿਆਂ ਵਿੱਚ ਨਹੀਂ ਮਿਲਦਾ ਅਤੇ ਇਸ ਬਲ ਦਾਨ ਬਹੁਤਿਆਂ ਘਰਾਂ ਨੂੰ ਦੁਖੀ ਤੇ ਸੋਗ਼ਯਮ ਬਣਾ ਦੇਣਗੀਆਂ। ਪਰ ਨਾਲ ਹੀ ਮੈਂ ਏਹ ਵੀ ਕਿਹਾ ਸੀ ਕਿ ਇਨਾਂ ਦਾ ਫਲ ਵੀ ਆਪੇ ਖ਼ਾਸ ਕਰ ਵਡਾ ਹੋਵੇਗਾ। ਕਿਉਂ ਕਿ ਇਹ ਬਲੀਦਾਨ ਸਚਿਆਰ ਦੀ ਤੇ ਅਧਕਾਰ ਦੇ ਸੁਹਾਵਣੀ ਜਿਤ ਦੇ ਮਾਰਗ ਵਿੱਚ ਹੋਣਗੇ। ਇਸ ਲਈ ਮੈਨੂੰ ਪੂਰਣ ਵਿਸ਼ਵਾਸ ਹੈ ਕਿ ਤੁਸੀ ਸਾਰੇ ਸਜਣ ਮਿਲਕੇ ਰਾਜ ਦੀ ਸਹਾਇਤਾ ਕਰੋਗੇ। ਤੇ ਪਰਮੇਸ਼ਰ ਦੀ ਦਿਆ ਤੇ ਕ੍ਰਿਪਾਲਤਾ ਨਾਲ ਵਿਜੈ ਹੋਣੇ ਤਕ ਮਨੁਖ ਤੇ ਸਮਗਰੀ ਦੇਂਦੇ ਰਹੋਗੇ॥

ਸਿਪਾਹੀ ਇਕਠੇ ਮਰਣ ਵਿੱਚ ਵਿਖਾਈ ਤੇ ਵਿਖਾ ਰਹੇ ਹਨ। ਤੇ ਭਾਵੇਂ ਅਜ ਮੈਂ ਕੇਵਲ ਰਾਵਲਪਿੰਡੀ ਅਟਕ ਤੇ ਮੀਆਂ ਵਾਲੀ ਦੇ ਜ਼ਿਲਿਆਂ ਦੇ ਆਗੂਆਂ ਸਜਣਾਂ ਪ੍ਰਤੀ ਬੋਲਦਾ। ਪਰ ਕਈਆਂ ਗਲਾਂ ਦਾ ਰਾਵਲ ਪਿੰਡੀ ਵਿਭਾਗ ਸਰਵ ਸਮੂਹੀ ਵਰਣਣ ਅਵਸਕ ਹੈ। ਮੇਰਾ ਅਜ ਇਥੇ ਦਰਬਾਰ ਕਰਨਾ ਤਿੰਨ ਪ੍ਰਯੋਜਨਾਂ ਨਾਲ ਸੀਃ—

ਸਭ ਤੋਂ ਪੈਹਲਾਂ ਮੇਰੀ ਏਹ ਇੱਛਾ ਸੀ ਕਿ ਇਸ ਫੌਜੀ ਮਧ ਜਾਂ ਏਹ ਕਹੋ ਕਿ ਉਤਰੀ ਕਿਲਾ ਤੇ ਉਤਰੀ ਭਾਰਤੀ ਸੈਨਾਂ ਦੇ ਹੈਡਕਵਾਟਰਾਂ ਵਿੱਚ ਉਹ ਵਡਿਆਈ ਇਨਾਮ ਤੇ ਸਨਮਾਨ ਵੰਡਾਂ ਜੇੜ੍ਹੇ ਉਨ੍ਹਾਂ ਅਜ ਤਾਈਂ ਅਮੋਲਕ ਯੁਧ ਸੇਵਾ ਦੇ ਫਲ ਵਿੱਚ ਪ੍ਰਾਪਤ ਕੀਤੀਆਂ ਤੇ ਸ੍ਰੀਮਾਨ ਵਾਇਸਰਾਏ ਦੀ ਵਿਸ਼ੇਸ਼ ਆਗਿਆ ਨਾਲ ਉਨ੍ਹਾਂ ਨੂੰ ਉਹ ਵਧੀਕ ਵਡਿਆਈਆਂ ਦੇਵਾਂ ਜੇੜ੍ਹੀਆਂ ਭਾਰਤੀ ਰਾਜ ਨੇ ਦਿੱਤੀਆਂ ਹਨ॥

ਦੂਜੇ ਮੇਰੀ ਇਹ ਇੱਛਾ ਸੀ ਕਿ ਮੈਂ ਇਸ ਪ੍ਰਾਂਤ ਦੇ ਲੋਕਾਂ ਤੇ ਉਨ੍ਹਾਂ ਦੇ ਸਰਦਾਰ ਨੂੰ ਵਧਾਈ ਦੇਵਾਂ ਉਸ ਕਾਰਜ ਸਿੱਧਤਾ ਤੇ ਜੇੜ੍ਹੀ ਉਨ੍ਹਾਂ ਨੂੰ ਭਾਰਤੀ ਓਹੋ ਜੇਹੇ ਸਥਿਥ ਹਾਂ ਕਿ ਪੰਜਾਬ ਨੇ ਜਿਸ ਸੇਵਾ ਭਗਤੀ ਪ੍ਰਭਾਵ ਨਾਲ ਰਾਜ ਲਈ ਮਨੁਖ, ਰੁਪਿਆ ਤੇ ਸਾਮਗ੍ਰੀ ਦਿਤੀ ਇਹ ਵਡਾ ਉੱਚਾ ਤੇ ਚੋਣਵਾਂ ਕੰਮ ਹੈ, ਤੇ ਗੌਰਮਿੰਟ ਤੇ ਵਿਸੇਸ਼ ਅਧਕਾਰ ਜਮਦਾ ਹੈ। ਪਿਛਲਿਆਂ ਉਨ੍ਹਾਂ ਮਹੀਨਿਆਂ ਵਿੱਚ ਵੀ ਪੰਜਾਬ ਨੇ ੩੯੦੦ ਸ਼ਸਤ੍ਰ ਧਾਰੀ ਰੰਗਰੂਟ ਦਿੱਤੇ ਹਨ। ਏਹ ਉਹ ਗਿਣਤੀ ਜਿਸਨੂੰ ਇੰਨੇ ਚਿਰ ਸਮਪੂਰਣ ਭਾਰਤ ਵੀ ਨਹੀਂ ਦੇ ਸਕਿਆ ਮੈਂ ਅਪਨੇ ਉਸ ਚਰਚੇ ਤੇ ਹੁਣ ਵੀ ਇਸਥਿਤ ਹਾਂ ਕਿ ਫੌਜੀ ਸੇਵਾਦਾ ਸਨਮਾਨ ਜਿਸ ਪ੍ਰਕਾਰ ਹੁਣ ਹੋਰਹੀਹੈ। ਅਗੋਂ ਵੀ ਸਭ ਤੋਂ ਮੁੱਢ ਹੋਣ ਚਾਹੀਦੀ ਹੈ। ਕਿਉਂਕਿ ਇਹੀ ਲੋਕ ਹਨ ਜਿਨਾਂ ਸਭ ਤੋਂ

ਵਧ ਬਲੀ ਦਾਨ ਦਿਤੇ। ਪਰ ਇਨ੍ਹਾਂ ਗੱਲਾਂ ਨੂੰ ਜਿਨ੍ਹਾਂ ਨੂੰ ਲੋਕ ਰਾਜਨੀਤਕ ਦਾਤਾਂ ਕੇਂਹਦੇ ਹਨ। ਇਨ੍ਹਾਂ ਜਾਤੀਆਂ ਨੂੰ ਬਹੁਤ ਘਟ ਲਾਭ ਪਹੁੰਚਦਾਹੈ। ਇਸ ਲਈ ਹੁਣ ਅਸਾਂ ਵੇਖਣਾ ਇਹ ਹੈ। ਕਿ ਕੇੜ੍ਹਾ ਚੰਗਾ ਢੰਗ ਹੈ। ਜਿਹਨੂੰ ਇਸ ਸ੍ਰੇਣੀ ਦੇ ਲੋਕ ਅਪਨੇ ਲਈ ਉਚਤ ਤੇ ਠੀਕ ਸੇਵਾ ਫਲ ਸਮਝਦੇ ਹਨ। ਮੈਂ ਇਹਦੇ ਪੈਹਲੇ ਉਨ੍ਹਾਂ ਵਿੱਚੋਂ ਕੁਝ ਇਕ ਦਾ ਵਰਣਣ ਅਪਨੀ ਸ਼ਿਮਲਾ ਦੀ ਵਕਤ੍ਰਤਾ ਵਿੱਚ ਕਹ ਚੁਕਿਆ ਹਾਂ। ਜਿਹਦਾ ਸੰਖੇਪ ਅਜ ਤੁਸਾਂ ਸਜਣਾ ਵਿੱਚ ਵੰਡਿਆ ਜਾਵੇਗਾ। ਇਸ ਲਈ ਹੁਣ ਇੱਥੇ ਵਧੀਕ ਕੈਹਣ ਦੀ ਲੋੜ ਨਹੀਂ॥

ਅੱਜ ਜੋ ਗਲ ਵਰਣਣ ਜੋਗ ਹੈ ਓਹ ਰਾਵਲ ਪਿੰਡੀ ਦੇ ਸੰਬੰਧ ਵਿੱਚ ਹੈ ਤੁਸੀਂ ਇਸ ਗਲ ਤੇ ਮਾਨ ਕਰ ਸਕਦੇ ਹੋ। ਕਿ ਜਿਵੇਂ ਪੰਜਾਬ ਭਾਰਤ ਦੇ ਸ਼ੋਧ ਪ੍ਰਾਂਤਾਂ ਵਿੱਚੋਂ ਪੈਹਲੇ ਨੰਬਰ ਤੇ ਹੈ। ਇਵੇਂ ਪਿੰਡੀ ਵਿਭਾਗ ਸਾਰੇ ਪ੍ਰਾਂਤ ਵਿੱਚ ਯੁੱਧ ਸੇਵਾ ਅਨੁਸਾਰ ਸਭ ਤੋਂ ਪੈਹਲੇ ਹੈ, ਪਰਸੋਂ ਮੈਨੂੰ ਉਸ ਉਤਸਾਹ ਤੇ ਪ੍ਰਸੰਸ਼ਾ ਦਾ ਅਵਸਰ ਮਿਲੇਗਾ ਜੇੜ੍ਹਾਂ ਜਿਲਹਮ, ਗੁਜਰਾਤ ਤੇ ਸ਼ਾਹਪੁਰ ਦੇ ਜਿਲਿਆਂ ਨੇ ਵਿਖਾਇਆ ਹ॥

---

## ੩੦ ਅਕਤੂਬਰ ਨੂੰ ਦਰਬਾਰ ਰਾਵਲਪਿੰਡੀ ਦੀ ਵਕਤ੍ਰਤਾ

ਜਨਰਲ ਸਰ ਏ ਬੈਰਟ, ਕਰਨੈਲ ਪੋਪਮਯੰਗ ਤੇ ਜਿਲਾ ਰਾਵਲ ਪਿੰਡੀ ਅਟਕ ਤੇ ਮੀਆਂ ਵਾਲੀ ਦੇ ਦਰਬਾਰੀਓ ਤੇ ਸੱਜਣੋ॥

ਅਜ ਮੈਂ ਇਸ ਖੁਲਹੇ ਹਾਲ ਵਿੱਚ ਜਿਹਨੂੰ ਕ੍ਰਿਪਾ ਨਾਲ ਖਾਲਸਾ ਹਾਈ ਸਕੂਲ ਦੇ ਪ੍ਰਬੰਧਕਾਂ ਨੇ ਇਸ ਦਰਬਾਰ ਦੇ ਪ੍ਰਯੋਜਨਾਂ ਵਿੱਚ ਮਿਲਨ ਦੀ ਚਾਹ ਨਾਲ ਸਾਨੂੰ ਦਿੱਤਾ ਹੈ। ਮੈਂ ਆਪ ਸਜਣਾਂ ਨੂੰ ਵੇਖਕੇ ਵੱਡਾ ਪ੍ਰਸਨ ਹੋਇਆ ਹਾਂ। ਤੇ ਅਸਾਂ ਸਾਰਿਆਂ ਲਈ ਇਹ ਵੱਡੇ ਅਨੰਦ ਦਾ ਸਮਾ ਹੈ ਕਿ ਇਸ ਵੇਲੇ ਉਹ ਬਹਾਦਰ ਤੇ ਚੋਣਵਾਂ ਸਿਪਾਹੀ General Sir A Barret ਅਥਵਾ ਜਨਰਲਸਰ ਸਰ ਏਬੈਰਟ ਜੀ ਜੇੜ੍ਹੇ ਉਤਰੀ ਭਾਰਤ ਦੇ ਸੈਨਾਪਤੀ ਹਨ। ਇਸ ਵੇਲੇ ਇਥੇ ਪਧਾਰੇ ਹੋਏ ਹਨ। ਤੇ ਨਾਲ ਹੀ ਭਾਰਤੀ ਤੇ ਅੰਗ੍ਰੇਜ਼ੀ ਫੌਜੀ ਅਫਸਰ ਨੌਕਰ ਤੇ ਪਿਲਸ਼ਨ ਪਾਏ ਹੋਏ ਦੋਵੇਂ ਪਧਾਰੇ ਹੋਏ ਹਨ। ਇਨ੍ਹਾਂ ਸਜਣਾਂ ਦਾ ਇਥੇ ਹੋਨਾ ਇਸ ਗੱਲਦਾ ਪ੍ਰਮਾਣ ਹੈ ਕਿ ਅਸੀਂ ਸਾਰੇ ਭਾਰਤੀ ਸੈਨਾ ਤੇ ਰਾਜ ਦੇ ਇਸ ਅਵਸਕ ਕੰਮ ਵਿੱਚ ਅਥਵਾ ਦੇਸ਼ ਰਖਿਆ ਲਈ ਫੌਜ ਇਕਤ੍ਰ ਕਰਣ ਲਈ ਕਿਨੇ ਇਕ ਚਿਤ ਤੇ ਇਕ ਮਨਹੋ ਛੇ ਮਹੀਨੇ ਤੋਂ ਵੱਧ ਚਿਰ ਹੋਇਆ ਕਿ ਜਦ ਫੌਜੀ ਅਫਸਰਾਂ ਨੇ ਏਹ ਨਿਸ਼ਚਾ ਕੀਤਾ ਕਿ ਇਸ ਕੋਮਲ ਸਮੇਂ

ਵਿੱਚ ਭਰਤੀ ਦੇ ਕੰਮ ਵਿਚ ਸਿਵਲ ਅਫਸਰ ਅਵਾਂਤਰ ਹਥ ਵਟਾਵਣਾ। ਅਸਾਂ ਇਸ ਕੰਮ ਨੂੰ ਵਡੀ ਪ੍ਰਸ਼ਨਤਾ ਨਾਲ ਅਪਨੇ ਉਪਰ ਲੈ ਲਿਆ। ਅਸੀਂ ਇਸ ਗੱਲ ਨੂੰ ਸਵੀਕਾਰ ਕਰਦੇ ਹਾਂ ਕਿ ਇਹਦਾ ਵਡਾ ਕਾਰਣ ਫੌਜੀ ਅਫਸਰਾਂ ਦੀ ਉਹ ਸਾਂਝੀ ਤੇ ਦਿਲੀ ਸਹਾਇਤਾ ਹੈ। ਜੇੜ੍ਹੇ ਉਹ ਹਰ ਵੇਲੇ ਉਹ ਅਸਾਨੂੰ ਅਪਨੇ ਸਿਖਿਆ ਫਲ ਤੇ ਸਮਤੀ ਨਾਲ ਦੇਂਦੇ ਰਹੇ ਹਨ। ਕਮਿਸ਼ਨਰ ਸਾਹਿਬ ਨੇ ਸਾਂਨੂੰ ਪੈਹਲੇ ਦਰਬਾਰ ਵਿਚ ਜੇੜ੍ਹੇ ਮੈਂ ਅਗਸਤ ੧੯੧੩ ਵਿੱਚ ਪਿਛੇ ਕੀਤਾ ਸੀ ਏਹ ਚੇਤਾ ਕਰਾਇਆ ਹੈ। ਉਸ ਵੇਲੇ ਮੈਨੂੰ ਏਹ ਨਹੋਣਾ ਸੀ। ਕਿ ਕਰੜੇ ਅਪ੍ਰਾਧਾਂ ਤੇ ਅਸ਼ਾਂਤੀ ਇਸ ਵਿਭਾਗ ਦੇ ਰਾਜ ਭਗਤ ਤੇ ਕਠਨ ਸਹ ਲੋਗਾਂਦੇ ਸ਼ੁਭਨਾਮਾਂ ਤੇ ਇਕ ਕੁਲੇਬਣੀ ਲੀਕ ਲਗੀ ਹੋਈਹੈ। ਮੈਂ ਉਸ ਵੇਲੇ ਹਰ ਸ੍ਰੇਣੀ ਦੇ ਲੋਗਾਂ ਨੂੰ ਵਡੇ ਜੋਰ ਨਾਲ ਆਖਿਆ ਸੀ। ਕਿ ਸੁਖਸ਼ਾਂਤੀ ਬਣਾਈ ਰਖਨ ਲਈ ਅਫਸਰਾਂ ਦਾ ਹਥ ਵਟਾਵਣ। ਇਸ ਗਲ ਨੂੰ ਚਵਾਂ ਵਰ੍ਹਿਆਂ ਤੋਂ ਵਧ ਚਿਰ ਹੋ ਚੁਕਿਆ ਹੈ। ਤੇ ਇਸ ਚਿਰ ਵਿੱਚ ਸਾਨੂੰ ਇਕ ਵਡੇ ਹੀ ਭਾਰੇ ਤੇ ਇਤਹਾਸਿਕ ਯੁਧ ਨਾਲ ਸਾਮਣਾ ਕਰਨਾ ਪਿਆ। ਅਜ ਮੇਰੇ ਲਈ ਵੱਡੀ ਪ੍ਰਸੰਤਾ ਦਾ ਸਮਾ ਹੈ। ਕਿ ਮੈਂ ਇਸ ਵਿਭਾਗ ਦੇ ਅਫਸਰਾਂ ਨੂੰ ਵਧਾਈ ਦੇਂਦਾ ਹਾਂ। ਕਿ ਉਨ੍ਹਾਂ ਅੰਦਰਲੀ ਸੁਖ ਸਾਂਤੀ ਅਸਥਾਪਤ ਕੀਤੀ। ਤੇ ਮੈਂ ਵਧਾਈ ਦੇਂਦਾ ਹਾਂ, ਹਰ ਮਤ ਤੇ ਸ੍ਰੇਣੀ ਦੇ ਸਜਨਾਂ ਨੂੰ ਜਿਨ੍ਹਾਂ ਇਸ ਕੋਮਲ ਸਮੇਂ ਤੇ ਪਰਖ ਦੇ ਅਵਸਰ ਤੇ ਵਿਖਾਇਆ ਤੇ ਸਭ ਤੋਂ ਉਨ੍ਹਾਂ ਯੋਧਾ ਜਾਤੀਆਂ ਨੂੰ ਜਿਨ੍ਹਾਂ ਭਾਰਤ ਤੇ ਬ੍ਰਿਟਿਸ਼ ਰਾਜ ਨੂੰ ਬਾਹਰ ਦੇ ਹੱਲਿਆਂ ਤੇ ਰੱਖਿਆ ਕਰਕੇ ਜਵਾਨਾਂ ਦੀ ਮੰਗ ਤੇ ਉਚੀ ਸਹਾਇਤਾ ਦਿਤੀ॥

ਪਿਛਲੇ ਮਹੀਨੇ ਮੈਂ ਆਪਣੀ ਇਮਪੀਰਅਲ ਕੌਂਸਲ ਦੀ ਵਕਤ੍ਰਤਾ ਵਿੱਚ ਉਨ੍ਹਾਂ ਅਦੁਤੀ ਸੇਵਾਂ ਦਾ ਜੇੜ੍ਹੀਆਂ ਪੰਜਾਬ ਨੇ ਇਸ ਯੁਧ ਵਿੱਚ ਕੀਤੀਆਂ ਵੱਡੇ ਜੋਰ ਨਾਲ ਵਰਣਣ ਕੀਤਾ ਸੀ। ਜਿਹਨੂੰ ਬਹੁਤ ਲੋਕਾਂ ਨੇ ਲੋੜ ਤੋਂ ਵਧ ਸਮਝਿਆ ਸੀ। ਕਿਉਂਕਿ ਓਹਦੇ ਵਿੱਚ ਦੂਜੇ ਪ੍ਰਾਂਤਾਂਦੇ ਕੰਮਾਨਾਲ ਟਾਕਰਾ ਕੀਤਾ ਸੀ। ਮੇਰਾ ਇਹਦੇ ਨਾਲ ਕਦੇ ਵੀ ਪ੍ਰਯੋਜਨ ਨ ਸੀ ਤੇ ਨਾ ਹੈ, ਕਿ ਦੂਜਿਆਂ ਪ੍ਰਾਂਤਾਂ ਦੇ ਯੁਧ ਸੰਬੰਧੀ ਕੰਮਾਂ ਨੂੰ ਹੌਲਾ ਦੱਸਾਂ। ਜਾਂ ਉਨ੍ਹਾਂ ਲੋਗਾਂ ਦੇ ਕੰਮ ਪਰਖਣਾ ਕਰਾਂ। ਜੇੜ੍ਹੀ ਭਗਤੀ ਭਾਵ ਨਾਲ ਇਸ ਕੰਮ ਨੂੰ ਪੂਰਾ ਕਰ ਰਹੇ ਹਨ। ਪਜ ਮੈਂ ਅਪਣੀ ਉਸ ਤਰੀਕ ਤੇ ਸੈਨਾ ਸਿਪਾਹੀ ਦੇਣ ਵਿੱਚ ਪ੍ਰਾਪਤ ਹੋਈ। ਤੀਜੇ ਮੇਰੀ ਇਹ ਵੀ ਇੱਛਾ ਹੈ, ਕਿ ਉਨ੍ਹਾਂ ਸੱਜਨਾ ਨੂੰ ਹੋਰ ਵੀ ਉਤਸਾਹ ਦੇਵਾਂ ਜਿਹੜੇ ਹੁਣ ਭਾਈ ਸਹਾਇਤਾ ਦੇ ਰਹੇ ਹਨ। ਉਹ ਉਨ੍ਹਾਂ ਨੂੰ ਜੇੜ੍ਹੇ ਉਪੇਖਿਆ ਦੀ ਘੋਰ ਨਿੰਦਰਾ ਵਿੱਚ ਸੁੱਤੇ ਹੋਏ ਹਨ ਜਗਾਵਾਂ। ਤੇ ਮ੍ਰਿਤਕ ਨਿਤਾਂ ਨੂੰ ਦੱਸਾਂ ਕਿ ਆਪਨੇ ਦੇਸ ਤੇ ਰਾਜੇਸ਼੍ਵਰ ਦੀ ਸੇਵਾ ਲਈ ਉਨ੍ਹਾਂ ਦੇ ਕੀ ਕਰਤਵ ਹਨ। ਮਾਰਚ ੧੯੧੫ ਵਿੱਚ ਮੈਂ ਇਹ ਕਹਿਣ ਯੋਗ ਹੋ ਗਿਆ ਸੀ ਕਿ ਉਨ੍ਹਾਂ ੪੫੦੦੦ ਜਵਾਨਾਂ ਵਿੱਚ ਜੇੜ੍ਹੇ ਯੁੱਧਾਰੰਭ ਦੇ ਪਿਛੋਂ ਭਾਰਤੀ ਸੇਨਾਂ ਵਿੱਚ ਭਰਤੀ ਹੋਏ।

ਇਸ ਵਿਭਾਗ ਦਾ ਭਾਗ ੧੧੦੦ ਹੈ, ਅਜ ਜੋ ਇਹ ਅਟਾ ਸਟਾ ਤੁਹਾਡੇ ਕਮਿ-ਸ਼ਨਰ ਜੀ ਨੇ ਲਗਾਇਆ ਹ । ਉਹਦੇ ਅਨੁਸਾਰ ਆਪਣੀ ਵਰਤਮਾਨ ਮਨੋਹਰ ਗਿਣਤੀ ੭੫੦੦੦ ਹੈ। ਸਜਣੋ ਨਵੀਂ ਸਜਰੀ ਗਿਣਤੀ ਜੇੜ੍ਹੀ ਮੈਨੂੰ ਫੌਜੀ ਅਫਸਰਾਂ ਭੇਜੀਆਂ ਤੇ ਜਿਨ੍ਹਾਂ ਵਿੱਚ ਮ੍ਰਿਤੂ ਕਾ ਪੇਨਸ਼ਨ ਪਾਏ ਹੋਏ, ਰਗੀ ਤੇ ਹੋਰ ਉਹ ਮਨੁਖ ਗਿਣੇ ਨਹੀਂ ਗਏ ਜਿਹੜੇ ਫੌਜੀ ਪੁਲਿਸ ਜਾਂ ਲੋਕਲ ਮਿਲਿਸ਼ੀਆ ਵਿਚ ਭਰਤੀ ਹੋਏ। ਤੇ ਜੋ ਭਾਰਤੀ ਸ਼ਸਤ੍ਰ ਧਾਰੀ ਸੈਨ ਦਾ ਅੰਗ ਹਨ, ਤਾਂ ਮੈਂ ਵੇਖਦਾ ਹਾਂ ਕਿ ਅਜੇ ਤੁਸੀ ਪੂਰੇ ਤੋਲ ਤੇ ਨਹੀਂ ਪਹੁਚੇ। ਉਨ੍ਹਾਂ ਜੁਵਾਨਾਂ ਨੇ ਮਿਲਾਕੇ ਜੇੜ੍ਹੇ ਯੁਧਾ ਰੰਭ ਦੇ ਸਮੇਂ ਫੌਜ ਵਿੱਚ ਨੌਕਰ ਸਨ। ਇਸ ਵਿਭਾਗ ਦੇ ਜੁਵਾਨਾ ਦੀ ਗਿਣਤੀ ਨਿਯਮੀ ਫੌਜ ਵਿਚ ੧੦੦੦੦੦ ਹੈ। ਤੇ ਇਨਾ ਵਿੱਚ ਊ ਸ਼ਸਤ੍ਰ ਧਾਰੀ ਹਨ। ਦੂਜਿਆਂ ਸਬਦਾਂ ਵਿੱਚ ਪੁਰਸ ਵੱਸੋਂ ਅਨੁਸਾਰ ਜੇਹੜੀ ੨੦ ਲੱਖ ਤੇ ਵੀ ਘੱਟ। ਤੁਸੀ ੧੯ ਮਨੁਖਾ ਵਿੱਚੋਂ ਇਕ ਆਦਮੀ ਫੌਜ ਵਿੱਚ ਭੇਜਿਆ ਪਰ ਅਸੀ ਕੇਵਲ ਭਰਤੀ ਜੋਗ ਮਨੁੱਖਾਂ ਦਾ ਅਟਾਸਟਾ ਲਗਾਈਏ। ਤਾਂ ਹਰ ੬ ਜੁਵਾਨਾਂ ਵਿਚੋਂ ੧ ਜੁਵਾਨ ਰਾਜ ਰਖਯਾ ਤੇ ਲਕ ਬਨੀ ਖੜਿਆ ਹੈ ਕੇਵਲ ਪੁਰਸ ਹੀ ਨਹੀਂ, ਜਿਹੜੇ ਅਪਨਾ ਕਰਤਵ ਪੂਰਾ ਕਰ ਰਹੇ, ਪਰੰਤੂ ਤੀਵੀਆਂ ਨੇ ਵੀ ਪੁਰਸਾਂ ਦੇ ਲਕ ਤਕੜੇ ਕੀਤੇ ਤੇ ਉਨ੍ਹਾਂ ਨੂੰ ਪੁਰਸਾਂ ਵਾਗ ਅਪਨੇ ਕਰਤਵ ਪਾਲਣ ਲਈ ਉਭਾਰਿਆ, ਪਰਸੋਂ ਦੀ ਗੱਲ ਹੈ ਕਿ ਜਦ ਕੈਂਬਲ ਪੁਰ ਵਿੱਚ ਮੈਨੇ ਇਕ ਮੁਸਲਮਾਣ ਤੇ ਇਕ ਹਿੰਦੂ ਵਿਧਵਾ ਤੀਮੀ ਨੂੰ ਖਿਲਤ ਦੇਣ ਦੀ ਵਡਿਆਈ ਪ੍ਰਾਪਤ ਹੋਈ। ਪਹਿਲੀ ਨੇ ਤਾਂ ਅਪਣੇ ਤਿੰਨਾਂ ਪੁਤ੍ਰਾਂ ਨੂੰ ਫੌਜ ਵਿੱਚ ਭੇਜਿਆ ਸੀ। ਜਿਨ੍ਹਾਂ ਵਿੱਚੋਂ ਦੋ ਰਣ ਖੇਤ੍ਰ ਵਿੱਚ ਕੰਮ ਆਏ। ਤੇ ਦੂਜੀ ਅਥਵਾ ਹਿੰਦੂ ਇਸਤ੍ਰੀ ਨੇ ਅਪਨੇ ੪ ਪੁਤ ਰਣ ਖੇਤ੍ਰ ਵਿੱਚ ਭੇਜੇ ॥

ਇਸ ਵਿਭਾਗ ਵਿੱਚ ਬੜੀ ਭਾਰੀ ਵੱਸੋਂ ਮੁਸਲਮਾਣਾਂ ਦੀ ਹੈ। ਤੇ ਅਜ ਤੁਸੀ ਵੇਖਿਆ ਜੇ,ਕਿ ਹਿੰਦੂ ਤੇ ਸਿਖ ਜਾਤੀ ਦੇ ਆਗੂਆਂ ਨੇ ਵਡਆਇਆਂ ਪਾਈਆਂ ਉਨ੍ਹਾਂ ਅਪਨੀ ਜਾਤੀ ਦੀਆਂ ਸਾਖੀਆਂ ਨੂੰ ਬਣਾ ਰਖਿਆ, ਮੁਸਲਮਾਣ ਭਾਈਆਂ ਦੇ ਤੁਲ ਚਲਣ ਲਈ ਅਪਣੀ ਪਹੁਚ ਤੇ ਕੰਮ ਲਿਆ ਪਰ ਇਨ੍ਹਾਂ ੬ ਜਿਲਿਆਂ ਦੀ ੯੦ ਪ੍ਰਤੀ ਸਤ ਭਰਤੀ ਉਨ੍ਹਾਂ ਕਠਣਸਹ ਜਾਤੀਆਂ ਵਿੱਚੋਂ ਹੈ। ਜਿਨ੍ਹਾਂ ਅਨੁਸਾਰ ਫੌਜ ਵਿੱਚ ਪੰਜਾਬੀ ਮੁਸਲਮਾਨ ਦੇ ਨਾਂ ਨਾਲ ਪੁਕਾਰਿਆ ਜਾਂਦਾ ਹੈ। ਤੇ ਇਸ ਲਈ ਇਸ ਵਿਭਾਗ ਵਿੱਚ ਕਾਰਜ ਸਿਧਤਾ ਤੇ ਸਹਾਰੇ ਬਹੁਤੇ ਓਹੀ ਅਧਕਾਰੀ ਹਨ। ਇਹਦੇ ੨੫ ਵਰਹੇ ਪਹਿਲੇ ਪੰਜਾਬੀ ਮੁਸਲਮਾਨਾਂ ਕਿ ਜਿਨ੍ਹਾਂ ਨੂੰ ਬਹੁਤ ਘਟ ਲੋਕ ਜਾਣਦੇ ਸਨ ਉਨ੍ਹਾਂ ਅਫਸਰਾਂ ਦੇ ਬਿਨਾ ਜਿਨ੍ਹਾਂ ਨੂੰ ਇਨ੍ਹਾਂ ਜਾਤੀਆਂ ਦੀ ਦਿੜਤਾ ਬੀਰਤਾ ਤੇ ਕਦੇ ਨ ਹਿਲਣ ਵਾਲੀ ਭਗਤੀ ਸਥਾਨੀ ਰਜ਼ਾਤ ਸੀ ॥

੧੯੯੯ ਦੀ ਗੱਲ ਹੈ। ਜਦ ਮੈਂ ਜਿਲਾ ਸ਼ਾਹ ਪੁਰ ਵਿੱਚ ਸੀ। ਤਾਂ ਉਸ ਵੇਲੇ ਉਸ ਜਿਲ੍ਹੇ ਦੀ ਵੱਡੀ ਭਾਰੀ ਅੰਵਾਣ ਜਾਤੀ ਵਿਚ ਰੋ ਜੋ ਨੌਕਰੀ ਨਾ ਲਿਆਨ ਚਕ

ਵੀ ਨ ਸੀ। ਮੈਨੂੰ ਚੇਤਾ ਹੈ ਕਿ ਹਾਂਗ ਕਾਂਗ ਰੇਜਮਟ ਲਈ ਜੋੜ੍ਹੀ ਉਸੇ ਵੇਲੇ ਭਰਤੀ ਹੋ ਰਹੀ ਸੀ। ਮੈਂ ਹੀ ਪੈਹਲਾਂ ਪੇਹਲ ਰੰਗਰੂਟਾਂ ਦੀ ਭਰਤੀ ਵਿੱਚ ਸਹਾਇਤਾ ਦਿਤੀ ਸੀ ॥

੨੦ ਵਰਹੇ ਹੋਏ, ਜਦ ਮਾਨਨੀਯ ਸਿਪਾਹੀ ਅਥਵਾ ਲਾਰਡ ਰਾਬਰਟਸ ਦੀ ਸਮਤੀ ਤੇ ਸੈਨਾ ਨੂੰ ਮੁੜਕੇ ਬਣਾਇਆ ਗਿਆ ਅਰ ਉਸ ਵੇਲੇ ਪੰਜਾਬੀ ਮੁਸਲਮਾਨਾਂ ਦੇ ਸਿਪਾਹੀਆਂ ਦੇ ਗੁਣ ਪੂਰੇ ਪੂਰੇ ਪਛਾਣੇ ਗਏ। ਅੱਜ ਉਹ ਸਮਾ ਹੈ ਕਿ ਹਿੰਦੂ ਭਾਰਤੀ ਸੈਨਾ ਦੀ ਚੰਗੀ ਤੋਂ ਚੰਗੀ ਇਹ ਗੱਲ ਤੇ ਮਾਣ ਕਰਦੀਆਂ ਹਨ। ਕਿ ਉਨ੍ਹਾਂ ਵਿੱਚ ਪੰਜਾਬੀ ਮੁਸਲਮਾਨਾਂ ਦੀਆਂ ਇੰਨੀਆਂ ਕੰਪਨੀਆਂ ਤੇ ਗਿੰਨੇ ਦਸਤੇ ਹਨ ॥

ਹੋ ਸਕਦਾ ਹੈ ਕਿ ਏਹ ਮੇਰਾ ਕੰਮ ਨ ਹੋਵੇ ਕਿ ਉਨ੍ਹਾਂ ਜੁਵਾਨਾਂ ਦੇ ਯੁਧ ਕੰਮਾਂ ਨੂੰ ਜਾਚਾਂ ਜਿਨ੍ਹਾਂ ਨੂੰ ਆਪਨੇ ਲੜਾਈ ਤੇ ਭੇਜਿਆ, ਪਰ ਸਵਯਮ ਮੇਰੇ ਪਾਸ ਬਹੁਤ ਸਾਰਿਆਂ ਅਫਸਰਾਂ ਦੀਆਂ ਚਿੱਠੀਆਂ ਵਿਵਿਧ ਰਣ ਖੇਤ੍ਰਾਂ ਤੋਂ ਆਈਆਂ, ਜਾਂ ਹੋਰ ਚਿੱਠੀਆਂ ਮੇਰੀਆਂ ਅੱਖਾਂ ਅਗੋਂ ਲੰਘੀਆਂ। ਮੁੜ ਮੈਂ ਕਹ ਸਕਦਾਹਾਂ, ਕਿ ਉਹ ਪੰਜਾਬੀ ਮੁਸਲਮਾਨਾਂ ਦੀ ਬੀਰਤਾ ਨਾਲ ਤੇ ਉਨ੍ਹਾਂ ਦੀ ਕਠਨ ਸੈਹਨ ਦੀ ਪ੍ਰਸੰਸਾ ਨਾਲ ਭਰੀਆਂ ਹੋਈਆਂ ਹਨ, ਕੀ ਸਿਪਾਹੀਆਂ ਵਾਂਗ ਕੀ ਸਾਗਰਪੇਸ਼ਾ ਹੋਣ ਕਰ ਯੂਰਪ, ਏਸ਼ੀਆ ਤੇ ਅਫਰੀਕਾ ਦੇ ਹਰੇਕ ਦੀਪ ਵਿੱਚ ਅਥਵਾ ਕੀ ਫਲੈਂਡਰਜ, ਡਾਰਡੈਨਲਜ Cameroon ਕੈਮਰੂਨ ਪੂਰਬੀ ਅਫਰੀਕਾ, ਮੈਸੀ ਪੋਟੀਮੀਆ ਤੇ ਚੀਨ ਦੇ ਦੇਸ਼ਾਂਤਰਾਂ ਵਿੱਚ ਤੇ ਕੀ ਜਿੱਥੇ ਸਾਡੀ ਅਪਨੀ ਸੀਮਾ ਜਿਥੇ ਕਿਥੇ ਵੀ ਹਰੇਕ ਯੁਧ ਖੇਤ੍ਰ ਵਿੱਚ ਤੇ ਹਰੇਕ ਅਵਸਥਾ ਵਿੱਚ ਪੰਜਾਬੀ ਮੁਸਲਮਾਨਾ ਨੇ ਅਪਨੇ ਅਫਸਰਾਂ ਦੀ ਪ੍ਰੇਮ ਤੇ ਪ੍ਰਸੰਸਾ ਪ੍ਰਾਪਤ ਕੀਤੀ ॥

ਪੰਜਾਬੀ ਮੁਸਲਮਾਣ ਇਕ ਸਿੱਧਾ ਭੋਲਾ ਸਿਪਾਹੀ। ਜੇੜ੍ਹਾ ਅਪਨੀ ਬੀਰਤਾ ਦੀ ਡੌਂਡੀ ਨਹੀਂ ਫੇਰਦਾ ਫਿਰਦਾ ਤੇ ਨਹੀਂ ਅਪਨੀ ਦੇਸ ਭਗਤੀ ਦੀ ਸੇਵਾ ਫਲ ਵਾਸਤੇ ਡੰਡ ਪਾਂਦਾ ਹੈ, ਓਹਦੇ ਲਈ ਇੰਨਾਂ ਹੀ ਬਹੁਤ ਹੈ ਕਿ ਉਹ ਇਕ ਬੀਰ ਸਿਪਾਹੀ ਵਾਂਗੂ ਅਪਨਾ ਕਰਤਵ ਪੂਰਾ ਕਰ ਰਿਹਾ ਹੈ ॥

ਤੁਸੀ ਸਜਣਾਂ ਨੇ ਸਚਾਈ ਤੇ ਭਲਿਆਈ ਦੇ ਮਾਰਗ ਵਿੱਚ ਲੜਨ ਲਈ ਅਪਨੇ ਜੁਵਾਨਾਂ ਦੀ ਉਹ ਗਿਣਤੀ ਦਿੱਤੀ ਹੈ। ਜਿਸਦਾਂ ਜੋੜ ਤਮਾਮ ਭਾਰਤ ਵਿੱਚ ਨਹੀਂ ਮਿਲਦਾ। ਇਨ੍ਹਾਂ ਜਿਲਿਆਂ ਦੀ ਯੋਧਾ ਜਾਤੀਆਂ ਅਥਵਾ ਗਖੜਾਂ। ਤੇ ਜੰਜੂਇਆਂ, ਵੀਟਾਂ, ਟਵਾਨਿਆਂ ਅਵਾਣਾਂ ਤੇ ਜਠੋੜਾਂ ਤੇ ਘੇਬਿਆਂ ਭੇਸਖੇਲਾਂ ਤੇ ਸਾਗਰੀ ਪਠਾਨਾ, ਅਲ਼ ਪਿਆਲਾ ਮੋਂਗ ਮਿਨਹਾਂਸਾ ਤੇ ਖਟਣਾ ਦੇ ਯੁਧ ਕੰਮ ਭਾਰਤੀ ਸੈਨਾਂ ਦੇ ਇਤਹਾਸ ਵਿੱਚ ਸੁਨੈਹਰੀ ਅੱਖਰਾਂ ਨਾਲ ਲਿਖੇ ਜਾ ਰਹੇ ਹਨ। ਤੇ ਉਨ੍ਹਾਂ ਦੇ ਨਾਂ ਨੂੰ

ਹੋਰ ਵੀ ਵਧਾ ਰਹੇ ਹਨ। ਉਨ੍ਹਾਂ ਨੇ ਕਰ ਵਿਖਾਇਆ ਹੈ ਕਿ ਉਨ੍ਹਾਂ ਦੀ ਇਹ ਅਖੋਤ ਕਿ ਵਡਾਈ ਜਿੰਦ ਤੋਂ ਵਧ ਪਿਆਰੀ ਹੈ,ਇਕ ਸੁਞੀ ਅਖੋਤ ਹੀ ਨਹੀਂ। ਮੈਂ ਅਗਿ-ਣਤ ਪ੍ਰਮਾਨ ਦੇ ਸਕਦਾ ਹਾਂ ਜੇੜ੍ਹੇ ਮੈਨੂੰ ਫੌਜੀ ਅਫਸਰਾਂ ਨੇ ਕ੍ਰਿਪਾਲਤਾ ਨਾਲ ਭੇਜੇ। ਪਰ ਸਮਾ ਘਟ ਹੈ। ਇਸ ਲਈ ਮੈਂ ਉਨ੍ਹਾਂ ਵਿੱਚ ਇਕ ਦੋ ਤੇ ਹੀ ਸੰਤੋਸ਼ ਕਰਦਾ ਹਾਂ।

ਪਹਿਲਾ ਸੂਰਮਾ ਉਹ ਸ਼ੇਰ ਦਿਲ ਸਿਪਾਹੀ ਜਿਹਦਾ ਅਜ ਪਧਾਰਣ ਅਸਾਂ ਸਾਰਿਆਂ ਲਈ ਆਨੰਦ ਦਾ ਕਾਰਜ ਹੈ। ਮੈਸੋਪੋਟੀਮੀਆ ਵਿੱਚ ਇਕ ਵੇਰ ਏਹ ਲੋੜ ਪਈ ਕਿ ਕਾਰੂੰ ਨਦੀ ਦੇ ਪਾਰਲੇ ਕੰਢੇ ਤੇ ਇਕ ਬੇੜੀ ਦੁਸ਼ਮਨੀ ਵਰਹਦੀ ਅਗ ਵਿੱਚੋਂ ਦੂਜੇ ਕੰਢੇ ਲਿਆਂਦੀ ਜਾਵੇ। ਉਹ ਮਨੁਖ ਬੁਲਾਏ ਗਏ। ਜੇੜ੍ਹੇ ਇਸ ਕੰਮ ਨੂੰ ਅਪਨੀ ਇਛਾ ਨਾਲ ਪੂਰਾ ਕਰਣ। ਉਸ ਵੇਲੇ ਆਨਰੇਬਲ ਕਪਤਾਨ ਅਜਬਖਾਨ ਆਈ. ਓ. ਐਮ ਜੇੜ੍ਹੇ ਇਲਾਕਾ ਛਛ ਜਿਲਾ ਅਟਕ ਦੇ ਪਠਾਨ ਹਨ। ਇਸ ਭੈਦਾਯਕ ਕੰਮ ਨੂੰ ੧੯ ਪੰਜਾਬੀਆਂ ਦੇ ਸੰਗ ਅਪਨੇ ਉੱਤੇ ਲਿਆ। ਤੇ ਕਪੜੇ ਲਾਹਕੇ ਨਦੀ ਵਿੱਚ ਉਤਰ ਪਏ। ਉਸ ਸੂਰਮੇ ਟੋਲੇ ਨੂੰ ਇਕ ਤਿੱਖੀ ਲੈਹਰ ਥਲੇ ਵਹਾ ਲੈ ਗਈ ਤੇ ਉਨ੍ਹਾਂ ਨਰੀਕ ਕਿਲੇ ਦੀ ਕੰਧ ਦੇ ਥੱਲੇ ਕੰਢੇ ਲਗਣਾ ਪਿਆ। ਪਿੱਛੋਂ ਪਤਾ ਲਗਿਆ ਕਿ ਇਹ ਕਿਲਾ ਤਕੜੇ ਪ੍ਰਕਾਰ ਸ਼ਤਰੂ ਦੇ ਹਥ ਵਿਚ ਸੀ। ਸ਼ੇਰ ਦਿਲ ਪੰਜਾਬੀਆਂ ਨੇ ਇਕ ਹੋਰ ਬੇੜੀ ਨੂੰ ਜਾ ਫੜਿਆਂ ਤੇ ਇਸ ਵੇਰ ਉਨ੍ਹਾਂ ਦੇ ਯਤਨ ਸਫਲ ਹੋਏ। ਤੇ ਉਹ ਉਹਨੂੰ ਗੋਲੀਆਂ ਦੀ ਵਾਛੜ ਵਿੱਚ ਫੜਕੇ ਸੁਖ ਸਾਂਤ ਦੂਜੇ ਕੰਢੇ ਲੈਗਏ॥

ਦੂਸਰਾ ਦ੍ਰਿਸਟਾਂਤ ਸੂਬੇਦਾਰ ਹੁਕਮਚੰਦ ਤੇ ਇਕ ਸਰਹਦੀ ਪਲਟਨ ਦੇ ਅਠ ਪੰਜਾਬੀ ਮੁਸਲਮਾਨਾ ਦਾ ਹੈ ਅਜਿਹਾ ਪਿਛਲੇ ੧੯ ਤੇ ੨੦ ਜੂਨ ਦੀ ਵਿਚਲੀ ਰਾਤ ਵਿੱਚ ਬਾਰੂਦ ਵਿੱਚ ਇਕ ਬਿਕਟ ਅਥਵਾ ਚੌਕੀ ਦੀ ਰਖਿਆ ਵਿੱਚ ਵਡੀ ਉਚੀ ਬੀਰਤਾ ਦੱਸੀ, ਮਹਸੂਦੀਆਂ ਨੇ ਜਿਨ੍ਹਾਂ ਦੀ ਗਿਣਤੀ ਦੋ ਤੇ ੩ ਸੌ ਦੇ ਵਿੱਚ ਸੀ ਤਿੰਨ ਵੇਰ ਉਨ੍ਹਾਂ ਤੇ ਕਰੜੇ ਹਲੇ ਦਾ ਜਤਨ ਕੀਤਾ ਤੇ ਬਿਕਟ ਦੇ ਥਾਂ ਸੀ ਕੇਵਲ ਪੰਜ ਗਜ ਪ੍ਰਮਾਣ ਆਕਰ ਕਦੀ ਗਏ। ਇਹ ਬਿਕਟ ਸਵੇਰ ਤਾਈਂ ਅਪਨੀ ਥਾਈਂ ਜੰਮਿਆ ਰਹਿਆ। ਭਾਵੇਂ ਇਕਤੀਜਵਾਂ ਭਾਗ ਕੰਮ ਆਗਿਆ॥

ਬੀਰਤਾ ਦੇ ਅਜੇਹੇ ਲਟਕ ਵਾਲੇ ਪ੍ਰਮਾਨ ਸੈਕੜੇ ਹਨ॥

ਸਜਨੋ ਹੁਣ ਹਰੇਕ ਜਿਵੇਂਦੀ ਵਖੋ ਵੱਖ ਸੇਵਾ ਵੱਲ ਧਿਆਨ ਕਰਦਾ ਹਾਂ। ਤੇ ਆਸਾ ਕਰਦਾ ਹਾਂ ਕਿ ਤੁਸੀ ਉਹਨੂੰ ਧਿਆਨ ਨਾਲ ਸੁਣੋਗੇ। ਮੈਂ ਪੈਹਲਾਂ ਜਿਲਾ ਰਾਵਲਪਿੰਡੀ ਦਾ ਵਰਣਨ ਕਰਦਾ ਹਾਂ। ਵਸੋਂ ਅਨੁਸਾਰ ਪ੍ਰਾਂਤ ਦੇ ੨੯ ਜਿਲਿਆਂ ਵਿੱਚੋਂ ਇਹਦਾ ਨੰਬਰ ਤੀਸਰਾ ਹੈ। ਪਰ ਸ਼ਸਤ੍ਰ ਧਾਰੀ ਤੇ ਅਸ਼ਸਤ੍ਰ ਧਾਰੀ ਸੈਨਾ ਦੇਣ ਵਿੱਚ ਇਨ ਭਾਰਤ ਦੇ ੨੫੩ ਜਿਲਿਆਂ ਵਿੱਚੋਂ ਪਹਲਾ ਹੋਣ ਦਾ ਚੋਣਵਾਂ

ਤੇ ਮਾਨ ਯੋਗ ਪਦਵੀ ਪ੍ਰਾਪਤ ਹੈ ਯੁਧਾਰੰਭ ਤੋਂਹੀ ਇੱਥੇ ਦੇ ਲੋਕੀ ਤੇ ਉਨ੍ਹਾਂ ਦੇ ਸਰ-ਦਾਰ ਅਪਨੀ ਸ਼ੁਭ ਰਾਜ ਭਗਤੀ ਤੇ ਯੁਧ ਉਤਸਾਹ ਦੇ ਕਾਰਣ ਕਮਰ ਕਸੇ ਕਰ ਅਪਨੇ ਰਾਜੇਸ੍ਵਰ ਦੇ ਝੰਡੇ ਤਲੇ ਮਰਨੇ ਮਾਰਨੇ ਨੂੰ ਤਿਆਰ ਹੋਗਿਆ ਹੈ ਇੱਥੇ ਤਾਈਂ ਕਿ ਇਨ੍ਹਾਂ ਦੀ ਗਿਣਤੀ ਇਸ ਵੇਲੇ ਫੌਜ ਵਿੱਚ ਤੀਹ ਹਜਾਰ ਹੈ। ਜਿਨ੍ਹਾਂ ਵਿੱਚੋਂ ੨੧੦੦੦ ਜੁਲਾਈ ੧੯੧੪ ਦੇ ਮਗਰੋਂ ਭਰਤੀ ਹੋਏ। ਭਰਤੀ ਜੋਗ ਜਵਾਨਾਂ ਦੀ ਗਿਣਤੀ ਅਨੁਸਾਰ ਤਿਨ ਜਵਾਨ ਵਿਚੋਂ ਇਕ ਨਾਲ ਵਧ ਜਵਾਨ ਫੌਜ ਜਾਂ ਓਹਦੀ ਸੰਬਤੀ ਕੰਮ ਵਿੱਚ ਲਗਿਆ ਹੋਇਆ ਹੈ। ਤੇ ਉਨ੍ਹਾਂ ਦੀ ਬਹੁਤੀ ਗਿਣਤੀ ਲੜਨ ਵਾਲੀ ਫੌਜ ਵਿੱਚ ਹੈ ਭਾਰਤ ਵਿੱਚ ਜੇ ਕੋਈ ਜਿਲਾ ਇਸ ਪ੍ਰਸਿਧ ਕੰਮ ਦੀ ਤੁਲਤਾ ਹੈ ਤਾਂ ਉਹ ਤੁਹਾਡਾ ਗਵਾਂਢੀ ਜਿਲਾ ਜੇਹਲਮ ਹੈ। ਇਨ੍ਹਾਂ ਦੋਨਾਂ ਦੇ ਵਿੱਚ ਇਸ ਲਤਕੇ ਵਾਲੀ ਦੌੜ ਵਿੱਚ ਇਕ ਸੁਭਾਵਣੀ ਹੀਸ ਚਲੀ ਆਂਵਦੀ ਹੈ। ਇਹ ਸਚ ਹੈ। ਕਿ ਪਿਛਲਿਆਂ ੩ ਮਹੀਨਿਆ ਵਿੱਚ ਭਰਤੀ ਵਿੱਚ ਥੋੜੀ ਜਿਹੀ ਘਟਨਾ ਆ ਗਈ ਹੈ। ਪਰ ਮੈਨੂੰ ਇਹ ਵਿਸ਼ਵਾਸ ਹੈ। ਕਿ ਤੁਸੀਂ ਅਪਨੀ ਉੱਚੀ ਪਦਵੀ ਨੂੰ ਅਸਥਿਰ ਰਖਣ ਲਈ ਕੋਈ ਗੱਲ ਬਚਾ ਨਹੀ ਰੱਖੋਗੇ। ਰਾਵਲਪਿੰਡੀ ਦੇ ਜਵਾਨ ਅਪਨੇ ਜਿਲਾ ਲਈ ਇਕ ਸੋਹਣੇ ਇਤਹਾਸ ਦਾ ਪਤ੍ਰਾ ਲਿਖ ਰਹੇ ਹਨ। ਜਿਨ੍ਹਾਂ ਦੇ ਮੈਂ ਇਕ ਜਾਂ ਦੋ ਦ੍ਰਿਸ਼ਟਾਂਤ ਦੇਂਦਾ ਹਾਂ ॥

ਨਾਇਕ ਸਹਾਮਦ ਖਾਂ ਜੰਜੂਹਾ ਰਾਜਪੂਤ ਤਖਤੀ ਵਾਲ ਉਨ੍ਹਾਂ ਅੱਠਾਂ ਮਨੁਖਾਂ ਵਿਚੋਂ ਹੈ। ਜਿਨ੍ਹਾਂ ਸਭ ਤੋਂ ਵਡੀ ਤੇ ਅਤੀ ਉੱਚ ਵਡਿਆਈ ਪ੍ਰਾਪਤ ਕੀਤੀ ਹੈ। ਜਿਹਦੀ ਕੋਈ ਫੌਜੀ ਚਾਹ ਕਰ ਸਕਦਾ ਹੈ। ਅਥਵਾ ਓਹਨੂੰ ਵਿਕਟੋਰੀਆਂ ਕਰਾਸ ਮਿਲਿਆ ਹੈ। ਇਹਨੂੰ ਸ਼ਤਰੂ ਦੀ ਖਾਈਆਂ ਤੇ ੧੫੦ ਗਜ ਦੀ ਥਾਂ ਤੇ ਇਕ ਮਸ਼ੀਨ ਗਨ ਸੌਂਪੀ ਗਈ ਤੇ ਉਹਨੇ ਤਿੰਨ ਵਾਰ ਹੱਲਿਆਂ ਨੂੰ ਤਿਤਰ ਬਿਤਰ ਕਰ ਦਿੱਤਾ ਦੋ ਦਾਰੂ ਬਰੂਦ ਦੇਨ ਵਾਲਿਆਂ ਦੇ ਬਿਨਾਂ ਉਹਦੇ ਸਾਰੇ ਸਾਥੀ ਮਾਰੇ ਗਏ। ਤੇ ਉਹ ਬਹਾਦਰ ਇਕੱਲਾ ਜਮਿਆ ਰਹਿਆ। ਤੇ ਤੋਪ ਚਲਾਂਦਾ ਰਿਹਾ। ਜਦ ਤਿੰਨ ਘੰਟੇ ਪਿੱਛੋਂ ਓਹਦੀ ਮਸ਼ੀਨ ਗਨ ਕੰਮ ਕਰਨ ਤੋਂ ਹਰ ਗਈ। ਤਾਂ ਇਹ ਸੂਰਮੇ ਬੰਦੂਕਾਂ ਹੱਥੀਂ ਫੜਕੇ ਖਲੋਗਏ। ਜਦ ਤਕ ਕਿ ਉਨ੍ਹਾਂ ਨੂੰ ਮੁੜਨਦਾ ਹੁਕਮ ਨ ਦਿੱਤਾਗਿਆ। ਤਾਂ ਤਦ ਨ ਉਹ ਕੇਵਲ ਇੱਕ ਘਾਇਲ ਸਾਥੀ ਨੂੰ ਜੇੜ੍ਹਾ ਤੁਰ ਨ ਸਕਦਾ ਸੀ ਨਾਲ ਲੈ ਆਇਆ। ਤੇ ਹੋਰ ਅਪਨੀ ਤੋਪ ਤੇ ਗੋਲਾ ਬੰਦੂਕ ਭੀ ਲੈ ਆਇਆ। ਇਹਦੇ ਪਿੱਛੋਂ ਓਹ ਫਿਰ ਲੌਟ ਕੇ ਗਿਆ ਤੇ ਸਾਰਿਆਂ ਦੇ ਲਗ ਭਗ ਹਥਿਆਰ ਤੇ ਹੋਰ ਸਾਮੱਗ੍ਰੀ ਉਠਾ ਲਿਆਇਆ, ਜੇੜ੍ਹਾ ਪਿੱਛੇ ਰਹਿ ਗਿਆ ਸੀ। ਜੇ ਸਹਾਮਦ ਖਾਂ ਇਸ ਬੀਰਤਾ ਨਾਲ ਕੰਮ ਨ ਲੈਂਦਾ। ਤਾਂ ਸ਼ਤ੍ਰੂ ਸਾਡੀਆਂ ਖਾਈਆਂ ਵਿਚ ਆਵੜਦਾ ਇਕ ਹੋਰ ਦ੍ਰਿਸ਼ਟਾਂਤ ਸੂਬਾਦਾਰ ਮੇਜਰ ਫੁਰਮਾਨੇ ਅਲ਼ੀ ਧਨਿਆਲ ਰਾਜਪੂਤ ਮੇਹੜੇ ਫਾਤਮਾਂ ਆਲੇ ਦਾ ਸੁਨੋ। ਜਿਸਨੇ ਪਿਛਲ਼ੀ ਅਪ੍ਰੈਲ ਵਿੱਚ ਸਨਿਆਤ ਵਿੱਚ ਸੋਹਣੀ

ਬੀਰਤਾ ਦੱਸਕੇ ਮਿਲਿਟਰੀ ਕਰਾਸ ਪਾਇਆ। ਜਦ ਉਹਦੇ ਸਾਰੇ ਅੰਗਰੇਜ਼ੀ ਅਫਸਰ ਮਾਰੇ ਗਏ। ਜਾਂ ਡਾਢੇ ਘਾਇਲ ਹੋਗਏ ਤਾਂ ਇਸ ਬਹਾਦਰ ਨੇ ਗੋਲਿਆਂ ਤੇ ਗੋਲੀਆਂ ਦੀ ਬਰੂਦੀ ਅੱਗ ਵਿੱਚ ਅਪਨੀ ਕੌਂਪਨੀ ਦੇ ਸਾਰਿਆਂ ਆਦਮੀਆਂ ਨੂੰ ਇਕੱਠਾ ਕੀਤਾ। ਤੇ ਜਦ ਉਹਨੂੰ ਇਹ ਨਿਸ਼ਚਾ ਹੋ ਗਿਆ ਕਿ ਸ਼ਤ੍ਰੂ ਦਾ ਰੋਕਣ ਦਾ ਹੱਲਾ ਓਹ ਦੂੰ ਸੂਰਤਾਂ ਨੂੰ ਵੱਸ ਕਰ ਲਵੇ ਗਾ ਤਾਂ ਉਹ ਛੋਹ ਦੇ ਨਾਲ ਬੰਦੂਕਾਂ ਚਲਾਂ-ਦਿਆਂ ਬਚਾ ਲਿਆਇਆ। ਤੇ ਇਹ ਸੂਰਮਾਂ ਸਾਰਿਆਂ ਦੇ ਮਗਰੋਂ ਪਿਛਾਂ ਹਟਿਆ। ਇਹ ਅਫਸਰ ਮੈਸੋਪੋਟੇਮੀਆਂ ਵਿੱਚ ਤਿੰਨ ਵਾਰੀ ਫਟਿਆ ਗਿਆਤੇ ਮਿਲਿਟਰੀ ਕਰਾਸ ਤੋਂ ਵੱਧ ਹੋਰ ਦੋਵਾਂ ਸਾਲਾਂ ਦ ਵਿੱਚ ਬੀਰਤਾ ਦੇ ਕੱਮਾਂ ਲਈ ਉਹਨੂੰ ਆਰਡਰ ਆਫ ਬ੍ਰਿਟਿਸ਼ ਇੰਡੀਆ ਤੇ ਇੰਡੀਅਨ ਡਿਸਟਿੰਗ੍ਰਿਸ਼ਡ ਸਰਵਿਸ ਮੈਡਲ ਤੇ ਇੰਡੀਅਨ ਆਰਡਰ ਆਫ ਮੈਰਿਟ ਬਖਸ਼ੇ॥

ਸੱਜਣੋ। ਇਹ ਹੈ ਪ੍ਰਮਾਣ ਉਸ ਸੱਚੀ ਬੀਰਤਾ ਤੇ ਸੂਰਤਾਈ ਦਾ। ਜਿਸਦੀਆਂ ਉਦਾਹਰਣਾਂ ਬਹੁਤ ਘੱਟ ਮਿਲਦੀਆਂ ਹਨ। ਮੈਂ ਹਰਾਨ ਹਾਂ। ਕਿ ਵੇਲਾ ਥੋੜਾ ਹੋਣ ਨਾਲ ਮੈਨੂੰ ਵੱਧ ਬੋਲਣ ਦੀ ਆਗਿਆ ਨਹੀਂ ਦਿੰਦਾ। ਇਸ ਲਈ ਮੈਂ ਕੇਵਲ ਤੁਹਾਨੂੰ ਓਹ ਵਡਿਆਈ ਸਮਰਣ ਕਰਾਂਦਾ ਹਾਂ। ਜੇੜ੍ਹੀ ਸੂਬੇਦਾਰ ਟਿੱਕਾ ਖਾਂ ਕੋਰਤ੍ਵਾਲੇ ਤੇ ਹੌਲਦਾਰ ਫ਼ਜ਼ਲ ਹੁਸੈਨ ਮੀਹਾਵਾਲੇ ਤੇ ਨੇਕ ਖਾਂ ਮੀਰਾਂ ਸੰਮਸਵਾਲੇ ਤੇ ਸਿਪਾਹੀ ਅਬਦੁਲ ਕਰੀਮ ਢੋਕ ਗਿਰਹਾ ਵਾਲੇ ਨੇ ਤੇ ਬੁਰਹਾਨ ਅਲੀ ਖੂਈਆਂ ਵਾਲੇ ਨੇ ਤੇ ਘੇਬਾ ਖਾਂ ਮੈਰਾਂ ਮੋਰੜਾਂ ਵਾਲੇ ਤੇ ਹੋਰ ਸੂਰਮਿਆਂ ਨੇ ਪਾਈਆਂ ਹਨ। ਜੇੜ੍ਹੀਆਂ ਸਾਡੇ ਦੇਸ ਵਿਚ ਸਦਾ ਵਡਿਆਈ ਤੇ ਪ੍ਰਸ਼ੰਸਾ ਦੇ ਨਾਲ ਸਮਰਣ ਕੀਤੀਆਂ ਜਾਣ ਗੀਆਂ,ਹੁਣ ਮੈਂ ਅਟਕ ਦੀ ਗੱਲ ਕਰਨਾਂ ਹਾਂ। ਇਸ ਜਿਲੇ ਵਿੱਚ ਫੌਜੀਆਂ ਸਾਖੀਆਂ ਇੰਨੀਆਂ ਤਕੜੀਆਂ ਨਹੀਂ ਸਨ, ਜਿੰਨੀਆਂ ਰਾਵਲਪਿੰਡੀ ਵਿੱਚ। ਪੈਹਲਾਂ ਪੈਹਲ ਇੱਥੇ ਦੇ ਲੋਕਾਂ ਨੇ ਯੁਧ ਦੇ ਤੇ ਉਹਦੇ ਸਿੱਟਿਆਂ ਦੀ ਮਹਾਨਤਾ ਨੂੰ ਅਨਭਵ ਨਹੀਂ ਕੀਤਾ ਸੀ। ਪਰ ਛੇਤੀ ਉਨ੍ਹਾਂ ਨੂੰ ਸਮਝ ਆ ਗਈ ਤੇ ਮਿਸਟਰ ਬਟਲਰ ਦੇ ਸਿਯਾਣੇ ਰਾਹ ਦਿਖਾਵੇ ਤੇ ਪ੍ਰਸ਼ੰਸਾ ਯੋਗ ਚੰਗੇ ਪ੍ਰਬੰਧ ਨਾਲ ਉਸ ਜਿਲੇ ਦਿਆਂ ਉਨ੍ਹਾਂ ਖਾਨਾਂ ਤੇ ਮਲਕ ਸਾਹਿਬਾਂ ਦੇ ਮਨ ਵਿੱਚ ਇਕ ਜੋਸ਼ ਉੱਤਪੰਨ ਕਰਦਿੱਤਾ। ਜਿਨ੍ਹਾਂ ਵਿੱਚੋਂ ਬਹੁਤਿਆਂ ਦੇ ਨਾਂ ਅਜ ਰਾਜ ਹਨਮਾਨ ਲਈ ਚੁਣੇ ਗਏ। ਇਨ੍ਹਾਂ ਨੇ ਬੀਰ ਤੇ ਰਾਜ ਭਗਤ ਜਾਤੀਆਂ ਦੇ ਹਜਾਰਾਂ ਜਵਾਨ ਝੰਡੇ ਤਲੇ ਲਿਆ ਖਲੇ ਕੀਤੇ। ਅਲ ਮਿਆਲ ਤੇ ਸਗਰੀ ਪਠਾਣਾਂ ਤੇ ਕਈਆਂ ਹੋਰਨਾਂ ਇਲਾਕਿਆਂ ਦੇ ਆਵਾਣ ਹੀ ਅਜੇਹੀਆਂ ਜਾਤੀਆਂ ਸਨ। ਜੇੜ੍ਹੀਆਂ ਪਹਿਲਾਂ ਨੇਮਸਾਰ ਫੌਜ ਵਿਚ ਭਰਤੀ ਹੁੰਦੀਆਂ ਸਨ। ਜਦ ਤੋਂ ਲੜਾਈ ਛਿੜੀ ਹੈ। ਉਸ ਸਮੇਂ ਤੋਂ ਜਿਲਾ ਅਟਕ ਦੀ ਭਰਤੀ ਤੀਵੀਂ ਹੋਗਈ ਹੈ। ਲੱਗਭੱਗ ਸਾਰੀਆਂ ਜਾਤੀਆਂ ਨੇ ਰੰਗਰੂਟਾਂ ਦਾ ਅਪਣਾ ਭਾਗ ਦਿੱਤਾ ਹੈ। ਤੇ ਲੜਾਈ ਦੇ ਮੁੱਢ ਤੋਂ ਲਗਭਗ ਅਠ ਹਜ਼ਾਰ

ਰੰਗਰੂਟ ਇਕ ਬੁਰਵਾਸੀ ਜ਼ਿਲੇ ਵਿੱਚੋਂ ਭਰਤੀ ਹੋ ਚੁਕੇ ਹਨ। ਤੇ ਹੁਣ ਪੁਰਸ਼ ਵੱਸੋਂ ਅਨੁਸਾਰ ਹਰੇਕ ਵੀਹ ਮਨੁੱਖਾਂ ਵਿੱਚੋਂ ਇਕ ਮਨੁੱਖ ਫੌਜ ਵਿੱਚ ਨੌਕਰ ਹੈ। ਇਸ ਸਿੱਟੇ ਲਈ ਖਟਕ ਪਠਾਨ ਤੇ ਅਲਪਿਆਲ ਪਠਾਣ ਜਿਨ੍ਹਾਂ ਪੁਰਸ਼ ਵੱਸੋਂ ਵਿੱਚ ਸ੍ਰੇਣੀ ਵਾਰ ੨੦ ਤੇ ੩੦ ਪ੍ਰਤਿਸ਼ਤ ਮਨੁਖ ਫੌਜ ਵਿੱਚ ਭਰਤੀ ਹੋਗਏ ਤੇ ਤਲਾਗੀਰੀਏ ਆਵਾਨ ਵਿਸ਼ੇਸ਼ ਸਲਾਹਣ ਯੋਗ ਹਨ। ਅਜ ਕਲ ਹੀ ਮਿਸਟਰ ਬਟਲਰ ਨੇ ਇਸ ਜ਼ਿਲੇ ਨੂੰ ਵਿਸ਼ੇਸ਼ ਪ੍ਰਯਤਨ ਕਰਣ ਲਈ ਤਗੀਦ ਕੀਤੀ ਸੀ ਤੇ ੧੪ ਨੰਬਰ ਸਿਖ ਦੀ ਦੂਜੀ ਬਟਾਲੀਅਨ ਭਰਤੀ ਲਈ ਦੋ ਕੰਪਨੀਆਂ ਤੇ ੯੬ ਪੰਜਾਬੀ ਲਈ ਇਕ ਕੰਪਨੀ ਵਡੀ ਛੇਤੀ ਤਿਆਰ ਕਰਲਈ। ਇਸ ਸੰਬੰਧ ਵਿੱਚ ਖਾਨ ਸਾਹਿਬ ਮਲਕ ਮੁਹੰਮਦ ਅਕਬਰ ਖਾਂ ਪਿੰਡੀਘੇਬ ਵਾਲੇ ਦਾ ਦੇਸ ਹਿਤ ਵਿਸ਼ੇਸ਼ ਸਲਾਹਣ ਯੋਗ ਹੈ ਜੇਹੜੇ ਨਵੀਂ ਭਰਤੀ ਹੋਈਆਂ ਕੰਪਨੀਆਂ ਵਿੱਚੋਂ ਇਕ ਕੰਪਨੀ ਦੀ ਸਰਦਾਰੀ ਲਈ ਆਪ ਤਿਆਰ ਹੋਗਏ। ਪਰ ਜਿੱਥੇ ਇਸ ਜ਼ਿਲੇ ਦੀਆਂ ਪੰਜਾਬੀ ਜਾਤੀਆਂ ਅਪਨੇ ਦੇਸ ਦੇ ਬੁਲਾਵੇ ਉਤੇ ਰਣਖੇਤ੍ਰ ਵਿੱਚ ਨਿਕਲ ਆਈਆਂ। ਉੱਥੇ ਹੁਣਤਾਈਂ ਛੱਛ ਦਿਆਂ ਪਠਾਨਾਂ ਜੇਹੜੇ ਅੰਗਰੇਜ਼ੀ ਰਾਜ ਦਵਾਰਾ ਇੰਨੇ ਸੁਖਾਲੇ ਹੋਗਏ ਹਨ, ਅਲਗ ਖਾਲੀ ਰਹੇ। ਅਜੇਹੇ ਕੋਮਲ ਸਮੇ ਤੇ ਅਜੇਹੀ ਅਪੇਖਿਆ ਤੇ ਆਲਹਕ ਵਡੇ ਸ਼ੋਕ ਦੀ ਗੱਲ ਹੈ, ਜੇ ਏਹ ਇਸੇ ਪਰਕਾਰ ਅੜ ਰਹੇ। ਤਾਂ ਉਨ੍ਹਾਂ ਦੇ ਮੱਥੇ ਤੇ ਸਦਾ ਲਈ ਕਲੰਕ ਦਾ ਟਿੱਕਾ ਲਗਿਆ ਰਵ੍ਹੇਗਾ। ਕੀ ਉਹ ਇਹ ਪਸੰਦ ਕਰਣਗੇ ਕਿ ਉਨ੍ਹਾਂਦੇ ਵੀਰ ਗਵਾਂਢੀ ਉਨ੍ਹਾਂਨੂੰ ਇਹ ਉਲਾਹਮਾ ਦੇਣ ਕਿ ਉਹ ਕਾਯਰ ਜਾਂ ਸੁਖਾਲੇ ਹੋਣ ਦੇ ਕਾਰਣ ਅਪਣੇ ਘਰਾਂ ਦੀ ਰਾਖੀ ਲਈ ਅਪਣੇ ਗਵਾਂਢੀਆਂ ਦਾ ਸਾਥ ਨਹੀਂ ਦੇ ਸਕੇ। ਹੁਣ ਜੇ ਇੱਨੇ ਚਿਰ ਪਿੱਛੋਂ ਵੀ ਓਹ ਨਹੀਂ ਜਾਗਣਗੇ ਤੇ ਉਨ੍ਹਾਂ ਦੀ ਵਡਿਆਈ ਤੇ ਸ਼ਾਖ਼ਨੂੰ ਜੇਹੜੀ ਲੀਕ ਲਗਗਈ ਹੈ, ਉਹਨੂੰ ਨਹੀਂ ਧੋਣਗੇ। ਉਨ੍ਹਾਂ ਨੂੰ ਚਾਹੀਦਾ ਹੈ, ਕਿ ਉਹ ਅਪਨੀ ਜਾਤੀ ਦੇ ਆਨਰੇਬਲ ਕਪਤਾਨ ਖਾਨ ਦੇ ਪੈਰਾਂ ਤੇ ਜਿਨ੍ਹਾਂ ਦੇ ਕੰਮ ਹੁਣ ਹੀ ਦੱਸੇ ਗਏ ਹਨ। ਚਲਣ ਦਾ ਯਤਨ ਕਰਨ। ਜਾਂ ਅਪਨੇ ਗਵਾਂਢੀ ਸਿਪਾਹੀ ਖਾਨਜਮਾਨ ਅਜਰਾ ਤਾਸੀਲ ਪਿੰਡੀਘੇਬ ਦੇ ਰਹਿਣ ਵਾਲੇਦੇ ਪੈਰਾਂ ਤੇ ਤੁਰਣ। ਜਿੰਨੇ ਸੇਖ ਸਈਦ ਵਿਚ ਗੋਲੀਆਂ ਦੀ ਵਾਛੜ ਵਿਚ ਲੰਘਕੇ ਵਡੀ ਬੀਰਤਾ ਨਾਲ ਅਪਨੀ ਪਲਟਨ ਲਈ ਗੋਲੀ ਬਰੂਦ, ਖਾਨਾ ਪਾਨੀ ਮੋਰਚਿਆਂ ਤੇ ਇਸ ਪ੍ਰਕਾਰ ਅਪਨੇ ਲਈ ਆਰਡਰ ਆਫ ਮੈਰਿਟ ਦੀ ਵਡਿਆਈ ਲਿੱਤੀ। ਇਸ ਤਸੀਲ ਦੇ ਸੂਬੇਦਾਰ ਦੋਸਤ ਮੁਹੰਮਦ ਖਾਂ ਖੱਟਕ ਦੇ ਪੈਰਾਂ ਤੇ ਤੁਰਣ। ਜੇਹੜਾ ਫਰਾਂਸ ਵਿਚ ਬੰਬ ਸੁਟਣਵਾਲੇ ਦਸਤੇ ਨੂੰ ਨਾਲ ਲੈਕੇ ਯੁਧ ਖੇਤ੍ਰ ਵਿੱਚ ਜਾਂਦਾ ਰਿਹਾ ਤੇ ਦਿਨ ਰਾਤ ਵੈਰੀ ਦਾ ਭੇਤ ਲੱਭਣ ਲਈ ਵਡੀ ਦਲੇਰੀ ਨਾਲ ਕੰਮ ਕਰਦਾ ਰਿਹਾ ਤੇ ਇਸ ਪ੍ਰਕਾਰ ਅਪਨੇ ਲਈ ਆਰਡਰ ਆਫ ਮੈਰਿਟ ਦੀ ਵਡਿਆਈ ਪ੍ਰਾਪਤ ਕੀਤੀ। ਜਾਂ ਤੁਸੀਂ ਸਿਪਾਹੀ ਫਿਰੋਜ਼ ਖਾਂ ਵਲ ਵੇਖੋ। ਜਿਸ ਮੈਸੋਪੋਟੇਮੀਆਂ ਵਿੱਚ ਇਕ ਡਾਢੇ ਘਾਇਲ ਅੰਗਰੇਜ਼ ਅਫਸਰ ਨੂੰ ਖੁਲ੍ਹੇ ਸਥਾਨ ਵਿਚੋਂ ਗੋਲੀ ਦੀ ਮਾਰ ਤੋਂ ਕੱਢਕੇ

ਅਪਨੀ ਬੀਰਤਾ ਤੇ ਭਗਤੀ ਦਾ ਪ੍ਰਮਾਣ ਦੇ ਕੇ ਅਪਨੇ ਲਈ ਉਕਤ ਵਡਿਆਈ ਪ੍ਰਾਪਤ ਕੀਤੀ ॥

ਹੁਣ ਮੈਂ ਜਿਲਾ ਮੀਆਂਵਾਲੀ ਪ੍ਰਤੀ ਖੋਲਦਾ ਹਾਂ, ਏਹ ਜਿਲਾ ਹੁਣ ਤਾਈਂ ਰਾਵਲਪਿੰਡੀ ਦੇ ਚੰਨ ਤੇ ਰੋਹਣ ਦਾ ਕੰਮ ਦੇ ਰਿਹਾ ਹੈ। ਭਾਵੇਂ ਨਿਆਜੀ ਪਠਾਨਾਂ ਦਾ ਨਾਂ ਭਾਰਤੀ ਸੈਨਾ ਦੇ ਇਤੀਹਾਸ ਵਿਚ ਪ੍ਰਸਿਧ ਹੈ। ਤਾਂਵੀ ਯੁੱਧ ਵਿੱਚ ਜੇੜ੍ਹੇ ਥੋੜ੍ਹੀ ਬਹੁਤੀ ਹੁਗ ਇਸ ਜਿਲੇ ਨੇ ਪ੍ਰਾਪਤ ਕੀਤੀ। ਉਹ ਨਿਰੀ ਤੰਗ ਖੇਲ ਪਠਾਨਾਂ ਦੀ ਥੋੜ੍ਹੀ ਗਿਣਤੀ ਵਾਲੀ ਜਾਤੀ ਕਰਕੇ ਹੀ ਹੈ ॥

ਪਰ ਇਸ ਖੁਲਹੇ ਇਲਾਕੇ ਦੇ ਜਟ ਤੇ ਅਵਾਣ ਕੀ ਕਰ ਰਹੇ ਹਨ। ਜੇ ਜਿਲਾ ਮੀਆਂ ਵਾਲੀ ਵੀ ਵਿਭਾਗ ਦੇ ਹੋਰਾਂ ਜਿਲਿਆਂ ਵਰਗਾ ਆਪਣਾ ਕਰਤਵ ਪਾਲਦਾ ਤਾਂ ਅਜ ਫੌਜ ਵਿੱਚ ਇਸ ਜਿਲੇ ਦੇ ਮਨੁਖਾਂ ਦੀ ਗਿਣਤੀ ੩੨੦੦ ਨਾ ਹੁੰਦੀ। ਪ੍ਰੰਤੂ ਪ੍ਰਤੀ ਦਸ ਹਜਾਰ ਤੇ ਜੇ ਉਹ ਜਿਲਾ ਰਾਵਲੀ ਪਿੰਡੀ ਦੇ ਟਾਕਰੇ ਦਾ ਵਿਚਾਰ ਕਰਦਾ ਤਾਂ ਇਹ ਗਿਣਤੀ ਦੂਣੀ ਤੇ ਵੀ ਵਧ ਹੋ ਜਾਂਦੀ। ਪਰ ਵਰਤਮਾਨ ਅਵਸਥਾ ਇਸ ਜਿਲੇ ਦੀ ਪੁਰਸ਼ ਵੱਸੋਂ ਦੇ ਹਰ ਪਈ ਮਨੁੱਖਾਂ ਵਿੱਚੋਂ ਕੇਵਲ ਇਕ ਮਨੁਖ ਭਰਤੀ ਹੋਇਆ ਹੈ। ਹਾਂ ਹੁਣ ਅਜੇਹੇ ਚਿੰਨ੍ਹ ਦਿਖਾਈ ਦੇਂਦੇ ਹਨ ਕਿ ਹੁਣ ਇਹ ਲੋਕੀ ਜਾਗ ਉਠੇ ਹਨ ਤੇ ਇਸ ਸਮੇਂ ਤੇ ਮਨੁੱਖਾਂ ਦੀ ਵਡੀ ਲੋੜ ਨੂੰ ਅਨਭਵ ਕਰਣ ਲਗ ਪਏ ਹੈਨ। ਕਿਉਂ-ਕਿ ਪਠਾਨਾਂ, ਜਟਾਂ ਤੇ ਅਵਾਣਾ ਦੀ ਵਸ਼ੇਸ਼ ਕੰਪਨੀਆਂ ਭਰਤੀ ਕਰਣ ਦੀ ਮਨਜੂਰੀ ਆ ਗਈ ਹੈ। ਇਸ ਲਈ ਮੈਨੂੰ ਪੂਰਨ ਆਸਾ ਹੈ ਕਿ ਸਭ ਜਾਤੀਆਂ ਅਪਣੀ ਸੇਵਾ ਦੀ ਇਛਾ ਨੂੰ ਪੂਰਾ ਕਰ ਲੈਣਗੀਆਂ, ਤੇ ਅਗਲੇ ਸੱਤਾਂ ਜਾਂ ਅੱਠਾਂ ਮਹੀਨਿਆਂ ਵਿੱਚ ਏਹ ਜਿਲਾ ਦਸ ਵਿਖਾਵੇਗਾ ਕਿ ਉਹ ਸਰਗਰਮ ਭਗਤੀ ਤੇ ਲੜਾਈ ਵਿੱਚ ਆਪਣੇ ਕਿਸੇ ਗਵਾਂਢੀ ਤੇ ਘਟ ਨਹੀਂ, ਮੈਂ ਮੀਆਂ ਵਾਲੀ ਦੇ ਲੋਕਾਂ ਸੂਬੇਦਾਰ ਖਵਾਜਾ ਮੁਹੰਮਦ ਭੰਗੀ ਖੇਲ ਪਠਾਨ ਸਾਧ ਇਲਾਕਾ ਈਸਾ ਖੈਲਦੀਆਂ ਸੇਵਾਂ ਦਾ ਦ੍ਰਿਸ਼ਟਾਂਤ ਦਿਤਾ ਹੈ। ਜਿਸਨੇ ਜਨਵਰੀ ੧੯੧੬ ਵਿਚ ਪ੍ਰਸਿਧ ਬੀਰਤਾ ਲਈ ਆਰਡਰ ਆਫ ਮੈਰਿਟ ਦੀ ਵਡਿਆਈ ਬਖਸ਼ੀ ਗਈ। ਮੀਆਂਵਾਲੀ ਦੇ ਲੋਕਾਂ ਨੂੰ ਇਸ ਸੂਬੇਦਾਰ ਦੇ ਪੈਰੀ ਚਲਣਾ ਚਾਹੀਦਾ ਹੈ ਤੇ ਉਨ੍ਹਾਂਨੂੰ ਫੌਜ ਵਿੱਚ ਭਰਤੀ ਹੋਕੇ ਇਸ ਭਾਰੀ ਬੋਝੇ ਦਾ ਵਡਾ ਹਿਸਾ ਅਪਣੇ ਮੋਢਿਆਂ ਤੇ ਚੁਕਣਾ ਚਾਹੀਦਾ ਹੈ। ਜੇੜ੍ਹਾ ਇਸ ਮਹਾਯੁਧ ਵਿੱਚ ਸਾਰਿਆਂ ਮਨੁਸ਼ਾਂ ਤੇ ਪਇਆ ਹੈ। ਜੇਹੜੇ ਪੁਰਸ਼ਾਂਵਾਂਗ ਕੰਮ ਕਰ ਸਕਦੇ ਹਨ। ਅਸੀਂ ਪੰਜਾਬੀਆਂ ਨੂੰ ਏਹ ਨਹੀ ਸੁਝਦਾ ਕਿ ਹੋਰ ਲੋਕੀ ਤਾਂ ਸਾਡੇ ਲਈ ਯੁਧ ਕਰਣ। ਤਾਂ ਅਸੀ ਨਿਚਿੰਤ ਬੈਠਕੇ ਵਿਜੇ ਨੂੰ ਉਡੀਕਦੇ ਰਹੀਏ ਨਹੀਂ ਅਸਾਡਾ ਇਹ ਕਰਤਵ ਹੈ ਕਿ ਅਸੀਂ ਅਪਨੀਆਂ ਸਾਖੀਆਂ ਤੇ ਤਤਪਰ ਰਹੀਏ ਤੇ ਅਪਨੇ ਆਪ ਮੈਦਾਨਾਂ ਵਿਚ ਉਤਰ ਕੇ ਸਰ ਤੇ ਨਿਆਂ ਲਈ ਸਾਰਿਆਂ ਤੋਂ ਵਧਕੇ ਭਾਗ ਲਈਏ ॥

ਹੁਣ ਤਾਈਂ ਮੈਂ ਭਰਤੀ ਦੇ ਕੰਮ ਤੇ ਯਧ ਭੂਮ ਵਿਖੇ ਬੀਰਤਾ ਦਾ ਹੀ ਵਰਣਨ ਕੀਤਾ ਹੈ। ਪਰ ਇਹੀ ਦੋ ਗੱਲਾਂ ਨਹੀਂ ਜਿਹ ਦੇ ਵਿੱਚ ਇਸ ਵਿਭਾਗ ਦੇ ਲੋਕਾਂ ਨੇ ਅਪਨੇ ਜੋਸ਼ੀਲੀ ਦੇਸ ਭਗਤੀ ਦਾ ਪ੍ਰਮਾਣ ਦਿਤਾ। ਪਰੰਤੂ ਸਾਰੀਆਂ ਜਾਤੀਆਂ ਮੁਸਲਮਾਣਾਂ, ਸਿਖਾਂ ਤੇ ਹਿੰਦੂਆਂ ਨੇ ਹਵਾਈ ਜਹਾਜ ਦੇ ਫੰਡ ਯੁਧ ਰਿਣ ਤੇ ਹੋਰ ਇਹਦੇ ਸੰਬੰਧਕ ਕੰਮਾਂ ਵਿੱਚ ਭਾਗ ਲਿਆ, ਯੁਧਰਿਣ ਵਿਚ ਪਿੰਡੀ ਵਿਭਾਗ ਜਿਹਦੇ ਨ ਤਾਂ ਕੋਈ ਵਡੇ ਵਡੇ ਕੰਮ ਧਾਰ ਤੇ ਨਾ ਹੀ ਕੋਈ ਬਿਪਾਰੀ ਨਗਰ ਹਨ। ਪੰਜਾਬ ਵਿੱਚ ੬ ਨੰਬਰ ਤੇ ਹੈ ਤੇ ਇਹਨੇ ੧੯ ਲੱਖ ਦੇ ਲੱਗ ਭੱਗ ਰੁਪਿਆ ਦਿੱਤਾ ਹੈ। ਇਸ ਵਿਭਾਗ ਦੀ ਮੁਸਲਮਾਨ, ਸਿੱਖ ਤੇ ਹਿੰਦੂ ਵੱਸੋਂ ਨੇ ਨ ਕੇਵਲ ਵਿਭਾਗ ਸਥਾਨ ਵਿੱਚ ਹੀ ਪਰੰਤੂ ਹਰ ਜਿਲੇ ਵਿੱਚ ਵਾਰਲੀਗ ( ਯਧ ਸੇਵਕ ਸਭਾ ) ਸਫਲਤਾ ਨਾਲ ਅਸਥਾਪਨ ਕਰਕੇ ਇਹ ਕਰ ਵਿਖਾਇਆ ਕਿ ਇਸ ਪ੍ਰਬੰਧ ਦੀ ਪ੍ਰਾਪਤੀ ਕਿੰਨੀ ਜ਼ਬਰ ਹੈ। ਇਨ੍ਹਾਂ ਲੀਗਾਂ ਦੇ ਪ੍ਰਯੋਜਨ ਇਹ ਹਨ ਕਿ ਓਹ ਯਧ ਸੰਬੰਧੀ ਸਾਰਿਆਂ ਕੰਮਾਂ ਨੂੰ ਨਿਯਮ ਅਨੁਸਾਰ ਪ੍ਰਬੰਧ ਕਰਨ। ਰਣ ਖੇਤ੍ਰ ਦੇ ਸਿਪਾਹੀਆਂ ਲਈ ਸੁਗਾਤਾਂ ਦੇਵਣ, ਹਸਪਤਾਲਾਂ ਵਿੱਚ ਆਏ ਹੋਏ ਜਾਂ ਨਿਕਲੇ ਹੋਏ ਸਿਪਾਹੀਆਂ ਦੀ ਸਹਾਇਤਾ ਕਰਣ ਤੇ ਓਨ੍ਹਾਂ ਨੂੰ ਨਿਮੰਤ੍ਰਣ ਦੇਣ ਤੇ ਲੋਕਾਂ ਨੂੰ ਯੁਧਰਿਣ ਦੇ ਲਾਭ ਦੱਸਣ। ਇਸ ਵਿਭਾਗ ਦੇ ਚੰਗੇ ਕੰਮਾਂ ਵਿੱਚ ਹੁਣ ਹੀ ਇਕ ਹੋਰ ਵਾਧਾ ਹੋ ਗਿਆ ਹੈ। ਅਥਵਾ ਸੂਹੀ ਸੂਲੀ ਸਭਾ ( ਰੈਡ ਕਰਾਸ ਸੋਸਾਇਟੀ ) ਦੀ ਇਕ ਸਾਖਾ ਇੱਥੇ ਖੁਲ ਗਈ। ਜਿਹਨੇ ਸਰਕਾਰੀ ਹਸਪਤਾਲਾਂ ਦਾ ਪ੍ਰਬੰਧ ਤੇ ਹੋਰ ਸੁਖਦਾਇਕ ਵਸਤੂਆਂ ਦੇਣ ਦਾ ਬੀੜਾ ਉਠਾਇਆ ਹੈ। ਮੈਂ ਏਹ ਵੇਖ ਕੇ ਵਡਾ ਹੀ ਪ੍ਰਸੰਨ ਹਾਂ ਕਿ ਆਪਦੇ ਕਮਿਸ਼ਨਰ ਸਾਹਿਬ ਦੀ ਅਪੀਲ ਤੇ ਲੋਕਾਂ ਨੇ ੫੦੦੦ ਰੁਪਿਆ ਮਹੀਨਾ ਚੰਦਾ ਦੇਣਦਾ ਪੱਕਾ ਨਿਸਚਾ ਕਰ ਲਿਆ। ਇਹ ਸਾਰੇ ਮਨਮਾਨ ਦੀ ਕਾਰਜ ਸਫਲਤਾ ਨਾਲ ਪੂਰਣ ਹੋ ਰਹੇ ਹਨ ਤੇ ਮੈਨੂੰ ਪੱਕਾ ਵਿਸ਼ਵਾਸ ਹੈ ਕਿ ਤੁਸੀਂ ਸੱਜਣ ਹਿਜ ਅਕਸੀਲੈਂਸੀ ਚੈਲਮਸ ਫੋਰਡ ਜੀਦੀ ਇਸ ਤਜਵੀਜ਼ ਨੂੰ ਜਿਸਨੂੰ "ਅਵਰ ਡੇ" ਦੇ ਨਾ ਨਾਲ ਸੱਦਿਆ ਹੈ। ਉਸੀ ਪ੍ਰਕਾਰ ਸਫਲ ਕਰਣ ਦਾ ਯਤਨ ਕਰਣਗੇ ਤਾਂ ਕਿ ਸੂਹੀ ਸੂਲੀ "ਰੈਡਕਰਾਸ" ਤੇ ਸੇਂਟ ਜਾਨ ਐਂਬੂਲੈਂਸ ਐਸੋਸੀਏਸ਼ਨਜ਼ ਯੁਧ ਸਮਾਪਤੀ ਤਕ ਅਪਨੇ ਚੰਗਿਆ ਕੰਮਾਂ ਨੂੰ ਘੁਕਾਈ ਰਖਣ। ਜੇੜ੍ਹੀ ਸੇਵਾ ਇਨ੍ਹਾਂ ਜਿਲਿਆਂ ਨੇ ਪਿਛਲਿਆਂ ਦਿਨਾਂ ਵਿਚ ਕੀਤੀਆਂ ਮੈਂ ਓਨ੍ਹਾਂ ਦਾ ਅਪੂਰਣ ਸੰਖੇਪ ਵਰਣਨ ਕਰ ਦਿਤਾ ਹੈ। ਅਗੇ ਲਈ ਮੈਨੂੰ ਪੂਰੀ ਆਸਾ ਹੈ। ਕਿ ਤੁਸੀ ਅਪਨੇ ਕਮਿਸ਼ਨਰ ਸਾਹਿਬ ਦੇ ਬਚਨ ਨੂੰ ਪੂਰਾ ਕਰ ਵਿਖਾਓਗੇ ਤੇ ਅਪਨਾਂ ਯਤਨ ਦੂਣਾ ਕਰ ਦੇਵੋਗੇ ਤੇ ਸਭ ਤੋਂ ਵਧ ਫੌਜ ਲਈਓਹ ਸਮੇਂ ਤਕ ਰੰਗਰੂਟ ਬਰਾਬਰ ਦਿਤੇ ਜਾਓਗੇ। ਜਦ ਤਾਈਂ ਕਿ ਰਾਜਰਾਜੇਸ਼ਵਰ ਦੇ ਸਤ੍ਰੂ ਹਾਰ ਤੋਂ ਕੁਚਲੇ ਨ ਜਾਣ। ਗੌਰਮਿੰਟ ਤੁਹਾਡੀ ਸੇਵਾ ਦੇ ਸਨਮਾਨ ਲਈ ਕੋਈ ਘਾਟਾ ਨਾ ਕਰਦੀ। ਇਨ੍ਹਾਂ ਇਨਾਮਾਂ ਤੇ ਵਡਿਆਈਆਂ ਦੇ ਬਿਨਾ ਜਿਨ੍ਹਾਂ ਦੇ ਬਖਸ਼ਨ ਦੀ ਮੈਨੂੰ ਅਜ ਪ੍ਰਸੰਨਤਾ ਹੋਈ ਹੈ ਕਮਿਸ਼ਨਰ ਸਾਹਿਬ ਤੇ ਉਨ੍ਹਾਂ ਦੇ ਅਡ-

ਸਰੀ ਛੇ ਰੰਗਰੂਟ ਅਫਸਰਾਂ ਦੀਆਂ ਸ਼ਿਫਾਰਸ਼ਾਂ ਤੇ ਜਗੀਰਾਂ ਜ਼ਮੀਨ ਤੇ ਖ਼ਿਲਤਾਂ ਤੇ ਖਤਾਬ ਵਡੀ ਉਦਾਰਤਾ ਨਾਲ ਬਖ਼ਸ਼ੇ ਜਾ ਚੁਕੇ ਹਨ। ਭਾਵੇਂ ਤੁਹਾਡੀ ਭਗਤੀ ਦਾ ਆਸਰਾ ਇਨ੍ਹਾਂ ਇਨਾਮਾਂ ਤੇ ਨਹੀਂ ਤੇ ਤੁਹਾਡੀ ਭਗਤੀ ਦੀ ਨੀਂਹ ਵਧੀਕ ਡੂੰਹਗੀ ਤੇ ਪੱਕੀ ਹੈ। ਫਿਰ ਵੀ ਜੇਹਾ ਤੁਸੀਂ ਪੈਹਲੇ ਹੀ ਵੇਖ ਚੁਕੇ ਹੋ। ਤਾਂ ਅਗੋਂ ਵੇਖੋਗੇ, ਗੌਰਮਿੰਟ ਅਪਨੇ ਸੇਵਕਾਂ ਨੂੰ ਕਦੇ ਨਹੀਂ ਵਿਸਰਦੀ ਤੇ ਉਨ੍ਹਾਂ ਲੋਗਾਂ ਦੇ ਅਧਕਾਰਾਂ ਨੂੰ ਜਿਨ੍ਹਾਂ ਨੇ ਸਾਰਿਆਂ ਤੋਂ ਵਧ ਬਲੀਦਾਨ ਦਿੱਤੇ ਹਨ। ਅਧਕਾਰ ਮੰਗਣ ਲਈ ਰੌਲਾ ਛੰਡ ਪਾਣ ਵਾਲਿਆਂ ਨਾਲੋਂ ਚੰਗਾ ਜਾਣਦੀ ਤੇ ਸਦਾ ਦੇਂਦੀ ਰਹੇਗੀ। ਕਮਿਸ਼ਨਰ ਜੀਨੇ ਜਿਲਾ ਦੇ ਅਫਸਰਾ ਅਥਵਾ ਮਿਸਟਰ ਬਟਲਰ ਤੇ ਕਰਨੈਲ ਬਾਰਟਨ ਤੇ ਉਨ੍ਹਾਂ ਦੇ ਸਹਾਇਕਾਂ ਤੇ ਭਰਤੀ ਦੇ ਅਫਸਰਾਂ ਅਥਵਾ ਮੇਜਰ ਮੈਲੀਸਨ ਤੇ ਟੰਕਰਡ ਡਾਕਟਰ ਜੀ ਦੀਆਂ ਜਿਨ੍ਹਾਂ ਪਿੰਡੀ ਤੇ ਅਟਕ ਦੇ ਜਿਲਿਆਂ ਵਿੱਚ ਭਰਤੀ ਸੰਬੰਧ ਵਿੱਚ ਵੱਡੇ ਕੰਮ ਕੀਤੇ ਹਨ। ਬੜੀ ਫਬਦੀ ਪ੍ਰਸੰਸਾ ਕਰਦੀ ਹੈ, ਜਿਹਦੇ ਉਹ ਪੂਰੇ ਪੂਰੇ ਜੋਗ ਹਨ। ਪਰ ਮੈਂ ਆਸ਼ਾ ਕਰਦਾ ਹਾਂ ਕਿ ਸਾਰੇ ਸੱਜਣ ਮੇਰੇ ਨਾਲ ਇਸ ਵਿਚਾਰ ਵਿੱਚ ਇਕ ਹੋਣਗੇ ਕਿ ਜਿੰਨੇ ਉਚ ਤੇ ਸੁੰਦਰ ਸਿੱਟੇ ਹੁਣ ਤਾਈਂ ਪਿੰਡੀ ਵਿਭਾਗਾਂ ਨੂੰ ਮਿਲੇ ਹੁਨ। ਉਹਦੇ ਲਈ ਸਭ ਤੋਂ ਵਧ ਤੁਹਾਡੇ ਕਮਿਸ਼ਨਰ ਜੀ ਸਭ ਤੇ ਵਧ ਅਧਕਾਰੀ ਹਨ। ਉਨ੍ਹਾਂਦੇ ਦ੍ਰਿਸ਼੍ਟਾਂਤ ਤੇ ਪਹੁੰਚ ਨੇ ਦੂਜਿਆਂ ਅਫਸਰਾਂ ਤੇ ਹੋਰ ਲੋਗਾਂ ਵਿੱਚ ਸ੍ਵਾਸ ਪਾ ਦਿੱਤੇ। ਤੇ ਇਹ ਉਨ੍ਹਾਂ ਦਾ ਹੀ ਕੰਮ ਹੈ। ਕਿ ਇਸ ਵਿਭਾਗ ਵਿੱਚ ਵਿਸ਼ਵਾਸ ਤੇ ਇਕ ਮਤਾ ਇੰਨੇ ਪ੍ਰਸਿਧਤਾ ਨਾਲ ਪੈਦਾ ਹੋ ਗਿਆ। ਇਹ ਗੌਰਮਿੰਟ ਤੇ ਲੋਗਾਂ ਦਾ ਸੁਭਾਗ ਹੈ ਕਿ ਐਸੇ ਕੋਮਲ ਸਮੇਂ ਤੇ ਪ੍ਰਬੰਧ ਦੀ ਵਾਗ ਇਕ ਅਜੇਹੇ ਜੋਗ ਅਫਸਰ ਦੇ ਹੱਥ ਹੈ ਜਿਨ੍ਹਾਂ ਨੂੰ ਦੋਵੇਂ ਲੋਗ ਤੇ ਸਟਕਾਰ ਸਲਾਂਹਦੇ ਹਨ। ਧੰਨਵਾਦੀ ਹਨ॥

ਸਜਣੋਂ! ਮੈਂ ਆਸ਼ਾ ਕਰਦਾ ਹਾਂ, ਕਿ ਅਪਨੀ ਪਦਵੀ ਵਿਵਰਜਤ ਕਰਣ ਤੇ ਪੈਹਲੇ ਤੁਸੀਂ ਸਜਣਾਂ ਨੂੰ ਮਿਲਾਂਗਾ, ਮੈਨੂੰ ਪੂਰਣ ਵਿਸਵਾਸ ਹੈ, ਕਿ ਉਸ ਵੇਲੇ ਜਿਲਾ ਰਾਵਲ ਪਿੰਡੀ ਤੇ ਅਟਕ ਨੂੰ ਇਸ ਗੱਲ ਤੇ ਵਧਾਈ ਦੇ ਸਕਾਗਾਂ ਕਿ ਤੁਸਾਂ ਅਪਨੇ ਕੰਮ ਨੂੰ ਬਰਾਬਰ ਘੁਕਾਈ ਰਖਿਆ ਅਤੇ ਮੀਆਂ ਵਾਲੀ ਨੂੰ ਏਹ ਕੈਹਣ ਜੋਗ ਹੋਵਾਂਗਾ ਉਸਨੇ ਵਿਗੜੀ ਗੱਲ ਸਵਾਰ ਲਈ, ਮੈਂ ਇਹ ਵੀ ਆਸ਼ਾ ਕਰਦਾ ਹਾਂ, ਕਿ ਉਸ ਸਮੇਂ ਮੈਂ ਸਭਾਪਤੀ ਹੋਕੇ ਉਨ੍ਹਾਂ ਲੋਗਾਂ ਦਾ ਮਾਨ ਵਧਾਨ ਵਿੱਚ ਠੀਕ ਹੋਵਾਂਗਾ, ਜਿਨ੍ਹਾਂ ਨੇ ਭਾਰੇ ਬਲੀ ਦਾਨ ਤੇ ਜੋਸ਼ ਭਰੀ ਕਾਰਮਕ ਭਗਤੀ ਇਸ ਯੁਧ ਦੇ ਛੇਕੜੀ ਪੌੜੀਆਂ ਤੇ ਵਿਖਾਣਗੇ, ਤੇ ਇਸ ਪ੍ਰਕਾਰ ਉਸ ਪੂਰਣ ਜਿੱਤ ਦੀ ਪ੍ਰਾਪਤੀ ਦੀ ਸਹਾਇਤਾ ਕਰਣ ਗੇ। ਜੋ ਹੁਣ ਪ੍ਰਭੂ ਕਿਰਪਾ ਨਾਲ ਸਾਨੂੰ ਦ੍ਰਿਸ਼ਟ ਆ ਰਹੀ ਹੈ, ਤੇ ਜਿਸਦੇ ਵਿੱਚ ਲੇਣਾ ਸਾਡੇ ਲਈ ਵਡਿਆਈ ਤੇ ਮਾਨ ਦਾ ਕਾਰਨ ਹੋਣਾ ਚਾਹੀਦਾ ਹੈ॥

# ਉਲਥਾ

## ਸ੍ਰੀ ਹਜ਼ੂਰ ਲਫਟੀਨੈਂਟ ਗਵਰਨਰ ਬਹਾਦਰ ਪੰਜਾਬ ਦੀ ਵਕਤ੍ਰਤਾ ਦਾ ਜੇੜ੍ਹੀ ਸ੍ਰੀ ਹਜ਼ੂਰ ਨੇ ਇਮਪੀਰੀਅਲ ਲੈਜਿਸਲੇਟਿਵ ਕੌਂਸਲ ਦੇ ਜਲਸੇ ਵਿਚ (੧੩ ਸਤੰਬਰ ੧੯੧੭ ਵਿੱਚ) ਕੀਤੀ

ਸ੍ਰੀ ਮਾਨ ਵਾਇਸ ਪ੍ਰੈਜ਼ੀਡੈਂਟ ਜੀ!

ਮੈਂ ਇਸ ਕੌਂਸਿਲ ਦੇ ਪਿਛਲੇ ਚਾਰ ਇਜਲਾਸਾਂ ਵਿਚ ਚੁਪ ਰਹਿਆ ਕਿਉਂਕਿ ਪੰਜਾਬ ਦੇ ਪਰਜਾ ਮੈਂਬਰ ਇਸ ਪ੍ਰਾਂਤ ਦੇ ਅਧਕਾਰਾਂ ਨੂੰ ਤੇ ਅਨੁਭਾਵਨਾ ਨੂੰ ਕੌਂਸਲ ਦੇ ਸਾਹਮਣੇ ਜੇੜ੍ਹੇ ਚੰਗੀ ਪ੍ਰਕਾਰ ਪ੍ਰਗਟ ਕਰ ਰਹੇ ਹੈਣ ਕਿ ਮੈਂ ਦਖਲ ਦੇਣ ਦੀ ਲੋੜ ਨੂੰ ਅਨੁਭਵ ਨ ਕੀਤਾ। ਪਰ ਅਜ ਦੇ ਰੈਜ਼ੂਲੇਸ਼ਨ ਤੋਂ ਅਜੇਹੀ ਖ਼ਾਂ ਗੱਲਾਂ ਉਤਪੰਨ ਹੋ ਰਹੀਆਂ ਹਨ, ਜਿਨ੍ਹਾਂ ਦਾ ਇਸ ਪ੍ਰਾਂਤ ਦੀ ਵਰਤਮਾਨ ਇਤਿਹਾਸ ਤੇ ਆਗਾਮੀ ਉਨਤ ਨਾਲ ਵਡਾ ਡੂੰਹਗਾ ਸੰਬੰਧ ਹੈ। ਇਸ ਕਾਰਨ ਮੈਨੂੰ ਅਪਨੀ ਇਸ ਚੁਪ ਨੂੰ ਜੇੜ੍ਹੀ ਭਾਵੇਂ ਬਾਹਰ ਨਹੀਂ ਪਰ ਇਸ ਕੌਂਸਲ ਵਿੱਚ ਇਤਨੇ ਲੰਬੇ ਚਿਰ ਰਹੀ ਭੰਨਕੇ ਚਰਚਾ ਵਿੱਚ ਭਾਗ ਲੈਨਾ ਪਿਆ ਹੈ॥

ਪਹਿਲਾ ਤਾਂ ਮੈਂ ਆਨਰੇਬਲ ਜੀ ਨੂੰ ਉਸ ਸਵ ਵਕਤ੍ਰਤਾ ਪਰ ਵਧਾਈ ਦਿੰਦਾ ਹਾਂ, ਜਿਸ ਨਾਲ ਉਨ੍ਹਾਂ ਨੇ ਪੰਜਾਬ ਦੇ ਅਧਕਾਰਾਂ ਨੂੰ ਜਿਤਾਇਆ ਹੈ। ਕਿ ਓਹ ਪ੍ਰਬੰਧਕ ਤੇ ਨਿਯਮਕਾਰੀ ਗੱਲਾਂ ਵਿੱਚ ਵਡਿਆਂ ਸੁਧਾਰਾਂ ਦਾ ਅਧਕਾਰੀ। ਇਸ ਖ਼ੁਰਚਣ ਸਗਰੇ ਜੇਹੜੀ ਉਨ੍ਹਾਂ ਦੇ ਇਸ ਰੈਜ਼ੂਲੇਸ਼ਨ ਉਤੇ ਕੀਤੀ ਗਈ ਹੈ ਮੈਂ ਉਕਤ ਸ੍ਰੀ ਮਾਨ ਜੀ ਨੂੰ ਉਸ ਵਡੇ ਉਚਿਤ ਤੇ ਹੋਰ ਵੀ ਵਧ ਵਧਾਈ ਦੇਤੀ ਹੈ ਜਿਹਦੇ ਵਿੱਚ ਉਨ੍ਹਾਂ ਨੇ ਪੰਜਾਬ ਦੀਆਂ ਤੇ ਜੋਰ ਦਿੱਤਾ ਹੈ। ਸਦਵਕਤ੍ਰਾ ਤਾਂ ਭਾਰਤ ਵਿੱਚ ਬਹੁਤ ਪਾਈ ਜਾਂਦੀ ਹੈ। ਪਰ ਕੁਭਾਗੀ ਸਾਧਾਰਣ ਸਮਝ ਤੇ ਪਕੀ ਸਮਤੀ ਇੰਨੀ ਬਹੁਤੀ ਨਹੀਂ ਹੈ। ਭਾਵੇਂ ਇਹ ਦੋਵੇਂ ਗੁਣ ਪੰਜਾਬ ਵਿੱਚ ਵਿਸੇਸ਼ ਕਰਕੇ ਵਰਤਮਾਨ ਹਨ ਤੇ ਏਹ ਹੀ ਬਰਿਟਨ ਦੇ ਵਿਸ਼ੇਸ਼ ਗੁਣ ਵਿਚੋਂ ਹਨ। ਬਰਿਟਨ ਵਾਲਿਆਂ ਤੇ ਪੰਜਾਬੀਆਂ ਦੋਵਾਂ ਵਿੱਚ ਇਨ੍ਹਾਂ ਗੁਣਾਂ ਦਾ ਵਰਮਾਨ ਹੋਣਾ [ ਜੇੜ੍ਹੀ ] ਸੰਭਵ ਇਨ੍ਹਾਂ ਦੋਨਾਂ ਨੂੰ ਅਪਨੇ ਆਦੀਯ ਵਡਿਆਂ ਵਡੇਰਿਆਂ ਤੋਂ ਮਿਲੀਆਂ ਹਨ, ਹੀ ਇਸ ਗੱਲ ਦਾ ਕਾਰਣ ਹੈ ਕਿ ਜਦ ਦੇ ਇਨ੍ਹਾਂ ਦੋਵਾਂ ਕੌਮਾਂ ਦਾ ਦੇਵ ਨੇਤ ਨੇ ਟਾਹ ਝਾਹ ਪਾਇਆ ਹੈ। ਉਸ ਵੇਲੇ ਤੋਂ ਬਰਿਟਨ ਵਾਲਿਆਂ ਤੇ ਪੰਜਾਬੀਆਂ ਨੂੰ ਇਕ ਦੂਜੇ ਤੇ ਭਰੋਸਾ ਤੇ ਵਿਸਵਾਸ ਰਹਿਆ ਹੈ ਤੇ ਉਹ ਇਕ ਦੂਜੇ ਦੀ ਸਹਾਇਤਾ ਲਈ ਤਤਪਰ ਰਹੇ ਹਨ। ਅਜ ਕਲ ਬਾਹਲਿਆਂ ਲੋਗਾਂ ਦਾ ਏਹ

ਵੰਗ ਹੋਇਆ ਹੈ ਕਿ ਉਹ ਗਵਰਨਮਿੰਟ ਤੇ ਲੋਗਾਂ ਦੀ ਇਸ ਮਿਲਵੀਂ ਸਹਾਇਤਾ ਤੇ ਖਿੱਲੀ ਪਾਂਦੇ ਹਨ ਬਹੁਤੇ ਗਵਰਨਮਿੰਟ ਤੇ ਲੋਕਾਂ ਨੂੰ ਇਕ ਦੂਜੇ ਦੇ ਵਿਰੋਧੀ ਦੱਸਿਆ ਜਾਂਦਾ ਹੈ ਤੇ ਇਕਮਤਾ ਹੋਣ ਦੀ ਥਾਂ ਡੰਡ ਪਾਈ ਜਾਂਦੀ ਹੈ ਇਸ ਆਧਾਰ ਤੇ ਦੂਜਿਆਂ ਕੰਮਾਂ ਵਿਚ ਜੇਹੜੇ ਸਿਟੇ ਨਿਕਲੇ ਹਨ ਓਹਦੀ ਸ਼ਕ ਦਾਇਕ ਦ੍ਰਿਸਟਾਂਤ ਮੇਰੇ ਅਪਨੇ ਅਭਾਗੀ ਦੇਸ ਵਿੱਚ ਮਿਲਦੀ ਹੈ। ਇਸ ਦ੍ਰਿਸਟਾਂਤ ਤੇ ਅਸੀ ਭਾਰਤੀਆਂ ਨੂੰ ਸਿੱਖਿਆ ਲੈਨੀ ਚਾਹੀਦੀ ਹੈ। ਇਸ ਨਿਸਠਾਨ ਦੇ ਖੋਲਣ ਸਮੇ ਸ੍ਰੀ ਹਜ਼ੂਰ ਗਵਰਨਰ ਜਨਰਲ, ਨੇ ਅਪੀਲ ਕੀਤੀ ਸੀ ਕਿ ਅਪਨੇ ਅਖਾਗਰ ਗੱਲਾਂ ਉੱਤੇ ਵਿਚਾਰਦੇ ਹੋਏ ਸਾਨੂੰ ਗਵਰਨਮਿੰਟ ਤੇ ਲੋਗਾਂ ਵਿੱਚ ਵਿਸਵਾਸ ਤੇ ਇਕ ਦੂਜੇ ਦੀ ਸਹਾਇਤਾ ਦੀ ਪ੍ਰਕ੍ਰਿਤੀ ਹੋਣੀ ਚਾਹੀਦੀ ਹੈ। ਆਓ ਅਸੀ ਵੇਖੀਏ ਕਿ ਇਕ ਦੂਜੇ ਦਾ ਹੱਥ ਵਟਾਣ ਵਿੱਚ ਪੰਜਾਬ ਨੇ ਕੀ ਕੁਝ ਕੀਤਾ ਹੈ। ਇਸ ਕਰਕੇ ੭੦ ਵਰ੍ਹਿਆਂ ਵਿਚ ਸਭਤੇ ਘਟ ਉੱਨਤ ਤੇ ਸਭਤੋਂ ਵਧ ਨਿਰਧਨ ਪ੍ਰਾਂਤ ਹੋਣ ਦੀ ਅਵਸਥਾ ਤੋਂ ਵਧਕੇ ਸਭਤੋਂ ਵਧ ਸੁਖਾਲਾ ਤੇ ਪਤੀ ਦਿਨ ਉਨਤਕਾਰੀ ਪ੍ਰਾਂਤ ਬਨ ਗਿਆ ਹੈ। ਇਸੀ ਕਾਰਣ ਪੰਜਾਬ ਨੇ ਭਾਰਤ ਨੂੰ ਗਦਰ ਵਿੱਚ ਬਚਾਈ ਤੇ ਵਰਤਮਾਨ ਯੁਧ ਵਿੱਚ ਇਸੀ ਕਾਰਣ ਨ ਕੇਵਲ ਭਾਰਤ ਪ੍ਰੰਤੂ ਸਾਰੇ ਬ੍ਰਿਟਨ ਰਾਜ ਦੇ ਲਈ ਇੰਨੇ ਮਹਾਨ ਕੰਮ ਕਰ ਵਖਾਏ। ਜਿਨ੍ਹਾਂ ਦਾ ਵੇਰਵਾ ਅਜ ਤੁਹਾਡੇ ਅੱਗੇ ਕੀਤਾ ਗਿਆ ਹੈ॥

ਭਾਵੇਂ ਮੈਨੂੰ ਕੇਈਆਂ ਗੱਲਾਂ ਨੂੰ ਦੁਹਰਾਣਾ ਹੀ ਪਵੇਗਾ। ਫਿਰ ਵੀ ਮੈਂ ਆਨਰੇ-ਬਲ ਤੇ ਆਨਰੇਬਲਾਂ ਦੀਆਂ ਵਰਨਨ ਕੀਤੀਆਂ ਹੋਈਆਂ ਗੱਲਾਂ ਆਪ ਨੂੰ ਕੁਝ ਖੋਲਕੇ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਨੇ ਕੀ ਕੁਝ ਕੀਤਾ ਹੈ॥

ਭਾਵੇਂ ਪੰਜਾਬ ਭਾਰਤ ਰਾਜ ਦੀ ਵੱਸੋਂ ਦਾ ੧/੧੫ ਭਾਗ ਹੈ, ਪਰ ਉਹ ਭਾਰਤ ਵਿੱਚ ਭਰਤੀ ਕੀਤੀ ਹੋਈ ਫੌਜ ਦੇ ਲਈ ੧੦੦ ਪ੍ਰਤੀ ੬੦ ਰੰਗਰੂਟ ਦੇਂਦਾ ਹੈ। ਇਹ ਵੀ ਕਿ ਯੁਧ ਰੰਭ ਦੇ ਸਮੇ ਪੰਜਾਬ ਦੇ ਯੁਵਕ ਭਾਰਤ ਸੈਨਾ ਵਿੱਚ ਬਹੁਤ ਲਏ ਜਾਂਦੇ ਸਨ। ਫਿਰ ਵੀ ਪ੍ਰਾਂਤ ਨੇ ਰਾਜ ਰਾਜੇਸਵਰ ਦੀ ਮੰਗ ਦਾ ਉਤ੍ਰ ਇੰਨੀ ਤਤਪਰਤਾ ਤੇ ਜੋਸ਼ ਨਾਲ ਦਿੱਤਾ ਕਿ ਉਹਦਾ ਉਦਾਹਰਨ ਓਨ੍ਹਾਂ ਪ੍ਰਾਂਤਾ ਵਿਚ ਕਦੇ ਵੀ ਨਹੀਂ ਮਿਲਦਾ। ਜੇਹੜੇ ਵੱਡੇ ਉਨਤ ਹੋਣ ਦਾ ਦਮ ਭਰਦੇ ਹਨ। ੨੭੬੦੦੦ ਸਿਪਾਹੀਆਂ ਵਿੱਚੋਂ ਜੇਹੜੇ ਪਿਛਲੇ ਤਿੰਨਾਂ ਵਰਹਿਆਂ ਵਿੱਚ ਭਾਰਤ ਵਿਚ ਭਰਤੀ ਕੀਤੇ ਗਏ ਹਨ, ੧੫੫੦੦੦ ਜਾਂ ੧੦੦ ਪ੍ਰਤੀ ੬੦ ਮਨੁਖ ਪੰਜਾਬ ਵਿਚੋਂ ਭਰਤੀ ਕੀਤੇ ਗਏ ਹਨ। ਜਿਸ ਦੇ ਵਿਚ ੪੦੦੦੦ ਅਸ਼ਸਤ੍ਰਧਾਰੀ ਮਨੁਖ ਗਿਣੇ ਨਹੀਂ ਗਏ, ਇਸ ਜਾਚ ਨਾਲ ਭਾਰਤ ਦੀ ਸ਼ੇਸ਼ ੨੯ ਕੋਟੀ ਵੱਸੋਂ ਵਿਚੋਂ ੧੨੦੦੦੦ ਮਨੁਖ ਭਰਤੀ ਹੋਏ ਹਨ॥

ਕੌਂਸਿਲ ਇਹ ਗੱਲ ਪ੍ਰਸੰਨਤਾ ਨਾਲ ਸੁਣੇਗੀ ਕਿ ੧੫੫੦੦੦ ਮਨੁੱਖ ਕੇਹੀ ਕੇਹੜੀ ਜਾਤੀ ਦੇ ਵਰਤਤੇ ਹਨ। ਕਿਉਂਕਿ ਏਹ ਗੱਲ ਅਖਾਗਰ ਰਜੋਲਨ

ਢੰਗ ਹੋਇਆ ਹੈ ਕਿ ਉਹ ਗਵਰਨਮਿੰਟ ਤੇ ਲੋਗਾਂ ਦੀ ਇਸ ਮਿਲਵੀਂ ਸਹਾਇਤਾ ਤੇ ਖਿੱਲੀ ਪਾਂਦੇ ਹਨ ਬਹੁਤੇ ਗਵਰਨਮਿੰਟ ਤੇ ਲੋਕਾਂ ਨੂੰ ਇਕ ਦੂਜੇ ਦੇ ਵਿਰੋਧੀ ਦੱਸਿਆ ਜਾਂਦਾ ਹੈ ਤੇ ਇਕਮਤਾ ਹੋਣ ਦੀ ਥਾਂ ਡੰਡ ਪਾਈ ਜਾਂਦੀ ਹੈ ਇਸ ਆਚਾਰ ਤੇ ਦੂਜਿਆਂ ਕੰਮਾਂ ਵਿਚ ਜੇੜ੍ਹੇ ਸਿਟੇ ਨਿਕਲੇ ਹਨ ਓਹਦੀ ਸ਼ਕ ਦਾਇਕ ਦ੍ਰਿਸਟਾਂਤ ਮੇਰੇ ਅਪਨੇ ਅਭਾਗੀ ਦੇਸ ਵਿੱਚ ਮਿਲਦੀ ਹੈ। ਇਸ ਦ੍ਰਿਸਟਾਂਤ ਤੇ ਅਸੀ ਭਾਰਤੀਆਂ ਨੂੰ ਸਿਖਿਆ ਲੈਨੀ ਚਾਹੀਦੀ ਹੈ। ਇਸ ਨਿਸਠਾਨ ਦੇ ਖੋਲਣ ਸਮੇ ਸ੍ਰੀ ਹਜ਼ੂਰ ਗਵਰਨਰ ਜਨਰਲ, ਨੇ ਅਪੀਲ ਕੀਤੀ ਸੀ ਕਿ ਅਪਨੇ ਅਖਾਗਰ ਗੱਲਾਂ ਉੱਤੇ ਵਿਚਾਰਦੇ ਹੋਏ ਸਾਨੂੰ ਗਵਰਨਮਿੰਟ ਤੇ ਲੋਗਾਂ ਵਿੱਚ ਵਿਸਵਾਸ ਤੇ ਇਕ ਦੂਜੇ ਦੀ ਸਹਾਇਤਾ ਦੀ ਪ੍ਰਕ੍ਰਿਤੀ ਹੋਣੀ ਚਾਹੀਦੀ ਹੈ। ਆਓ ਅਸੀ ਵੇਖੀਏ ਕਿ ਇਕ ਦੂਜੇ ਦਾ ਹੱਥ ਵਟਾਣ ਵਿੱਚ ਪੰਜਾਬ ਨੇ ਕੀ ਕੁਝ ਕੀਤਾ ਹੈ। ਇਸ ਕਰਕੇ ੭੦ ਵਰ੍ਹਿਆਂ ਵਿਚ ਸਭਤੇ ਘਟ ਉੱਨਤ ਤੇ ਸਭਤੋਂ ਵਧ ਨਿਰਧਨ ਪ੍ਰਾਂਤ ਹੋਣ ਦੀ ਅਵਸਥਾ ਤੋਂ ਵਧਕੇ ਸਭਤੋਂ ਵਧ ਸੁਖਾਲਾ ਤੇ ਪਤੀ ਦਿਨ ਉਨਤਕਾਰੀ ਪ੍ਰਾਂਤ ਬਨ ਗਿਆ ਹੈ। ਇਸੀ ਕਾਰਣ ਪੰਜਾਬ ਨੇ ਭਾਰਤ ਨੂੰ ਗਦਰ ਵਿੱਚ ਬਜਾਈ ਤੇ ਵਰਤਮਾਨ ਯੁਧ ਵਿੱਚ ਇਸੀ ਕਾਰਣ ਨ ਕੇਵਲ ਭਾਰਤ ਪ੍ਰਤੂ ਸਾਰੇ ਬ੍ਰਿਟਨ ਰਾਜ ਦੇ ਲਈ ਇੰਨੇ ਮਹਾਨ ਕੰਮ ਕਰ ਵਖਾਏ। ਜਿਨ੍ਹਾਂ ਦਾ ਵੇਰਵਾ ਅਜ ਤੁਹਾਡੇ ਅੱਗੇ ਕੀਤਾ ਗਿਆ ਹੈ॥

ਭਾਵੇਂ ਮੈਨੂੰ ਕੇਈਆਂ ਗੱਲਾਂ ਨੂੰ ਦੁਹਰਾਣਾ ਹੀ ਪਵੇਗਾ। ਫਿਰ ਵੀ ਮੈਂ ਆਨਰੇ-ਬਲ ਤੇ ਆਨਰੇਬਲਾਂ ਦੀਆਂ ਵਰਨਨ ਕੀਤੀਆਂ ਹੋਈਆਂ ਗੱਲਾਂ ਆਪ ਨੂੰ ਕੁਝ ਖੋਲਕੇ ਦਸਣਾ ਚਾਹੁੰਦਾ ਹਾਂ ਕਿ ਪੰਜਾਬ ਨੇ ਕੀ ਕੁਝ ਕੀਤਾ ਹੈ॥

ਭਾਵੇਂ ਪੰਜਾਬ ਭਾਰਤ ਰਾਜ ਦੀ ਵੱਸੋਂ ਦਾ ੧/੧੩ ਭਾਗ ਹੈ, ਪਰ ਉਹ ਭਾਰਤ ਵਿੱਚ ਭਰਤੀ ਕੀਤੀ ਹੋਈ ਫੌਜ ਦੇ ਲਈ ੧੦੦ ਪ੍ਰਤੀ ੬੦ ਰੰਗਰੂਟ ਦੇਂਦਾ ਹੈ। ਇਹ ਵੀ ਕਿ ਯੁਧਾ ਰੰਭ ਦੇ ਸਮੇ ਪੰਜਾਬ ਦੇ ਯੁਵਕ ਭਾਰਤ ਸੈਨਾ ਵਿੱਚ ਬਹੁਤ ਲਏ ਜਾਂਦੇ ਸਨ। ਫਿਰ ਵੀ ਪ੍ਰਾਂਤ ਨੇ ਰਾਜ ਰਾਜੇਸਵਰ ਦੀ ਮੰਗ ਦਾ ਉਤ੍ਰ ਇੰਨੀ ਤਤਪਰਤਾ ਤੇ ਜੋਸ਼ ਨਾਲ ਦਿੱਤਾ ਕਿ ਉਹਦਾ ਉਦਾਹਰਨ ਉਨ੍ਹਾਂ ਪ੍ਰਾਂਤਾ ਵਿਚ ਕਦੇ ਵੀ ਨਹੀਂ ਮਿਲਦਾ। ਜੇਹੜੇ ਵੱਡੇ ਉਨਤ ਹੋਣ ਦਾ ਦਮ ਭਰਦੇ ਹਨ। ੨੭੬੦੦੦ ਸਿਪਾਹੀਆਂ ਵਿੱਚੋਂ ਜੇਹੜੇ ਪਿਛਲੇ ਤਿੰਨਾਂ ਵਰਹਿਆਂ ਵਿੱਚ ਭਾਰਤ ਵਿੱਚ ਭਰਤੀ ਕੀਤੇ ਗਏ ਹਨ, ੧੫੫੦੦੦ ਜਾਂ ੧੦੦ ਪ੍ਰਤੀ ੬੦ ਮਨੁਖ ਪੰਜਾਬ ਵਿਚੋਂ ਭਰਤੀ ਕੀਤੇ ਗਏ ਹਨ। ਜਿਸ ਦੇ ਵਿਚ ੪੦੦੦੦ ਅਸ਼ਸਤ੍ਰਧਾਰੀ ਮਨੁਖ ਗਿਣੇ ਨਹੀਂ ਗਏ, ਇਸ ਜਾਚ ਨਾਲ ਭਾਰਤ ਦੀ ਸ਼ੇਸ਼ ੨੯ ਕੋਟੀ ਵੱਸੋਂ ਵਿਚੋਂ ੧੨੦੦੦੦ ਮਨੁਖ ਭਰਤੀ ਹੋਏ ਹਨ॥

ਕੌਂਸਿਲ ਇਹ ਗੱਲ ਪ੍ਰਸੰਨਤਾ ਨਾਲ ਸੁਣੇਗੀ ਕਿ ੧੫੫੦੦੦ ਮਨੁੱਖ ਕੇਹੜੀ ਕੇਹੜੀ ਜਾਤੀ ਦੇ ਵਜਨਤੀ ਹਨ। ਕਿਉਂਕਿ ਏਹ ਗੱਲ ਅਖਾਗਰ ਰਲੋਲ੍ਹ

ਸ਼ਨ ਤੇ ਵਖਰੀ ਨਹੀਂ। ਕਿਉਂਕਿ ਇਸ ਪ੍ਰਾਂਤ ਵਿੱਚ ਨਿਯਮਕਾਰੀ ਤੇ ਪ੍ਰਬੰਧ ਦੀ ਵਡੇ ਸੁਧਾਰ ਪ੍ਰਚਲਤ ਕਰਨ ਦੀ ਮੰਗ ਇੰਨੀ ਲੋਕਾਂ ਦੀ ਸੇਵਾ ਦੀ ਨੀਂਹ ਤੇ ਕੀਤਾ ਗਿਆ ਤਾਂ ਇਹ ਉਚਤ ਹੈ ਕਿ ਅਸੀ ਵੇਖ ਲਈਏ, ਕਿ ਇਹ ਲੋਕੀ ਕੌਣ ਹਨ ?

| | |
|---|---|
| ਮੁਸਲਮਾਣ | ੭੦੦੦੦, |
| ਪੰਜਾਬੀ ਮੁਸਲਮਾਣ | ੬੦੦੦੦, |
| ਹਿੰਦੁਸਤਾਨੀ | ੮੦੦੦, |

ਮੈਂ ਇਸ ਸਮੇਂ ਤੇ ਵਰਣਨ ਕਰਨਾ, ਉਚਤ ਸਮਝਦਾ ਹਾਂ, ਕਿ ਉਨ੍ਹਾਂ ਦੀ ਸੰਖਿਆ ਹੋਰ ਵੀ ਵੱਧ ਹੁੰਦੀ ਜੇਕਰ ਪੰਜਾਬ ਦੇ ਪੂਰਬੀ ਜਿਲਿਆਂ ਦੇ ਬਹੁਤ ਸਾਰੇ ਮੁਸਲਮਾਣ ਭਰਤੀ ਹੋਣ ਦੇ ਵਿਰੁਧ ਏਹ ਸੰਕਾ ਨ ਕਰਦੇ, ਕਿ ਉਨ੍ਹਾਂ ਨੂੰ "ਹਿੰਦੁਸਤਾਨੀ" ਮੁਸਲਮਾਣ ਦੇ ਨਾਮ ਨ ਦਿਤਾ ਜਾਵੇ, ਮੈਂ ਸ੍ਰੀਮਾਨ ਫੌਜੀ ਲਾਟ ਦੀ ਸੇਵਾ ਵਿਖੇ ਬੇਨਤੀ ਕੀਤੀ ਹੈ, ਕਿ ਉਨ੍ਹਾਂ ਨੂੰ ਪੰਜਾਬ ਮੁਸਲਮਾਣ ਦੇ ਨਾਂ ਨਾਲ ਸੱਦਿਆ ਜਾਵੇ, ਜੇੜ੍ਹੇ ਉਹ ਵਾਸਤਵ ਵਿੱਚ ਹੈਨ ॥

| | |
|---|---|
| ਪਠਾਨ | ੭੦੦੦ |
| ਕਸ਼ਮੀਰੀ | ੧੦੦੦ |
| ਸਿਖ | ੪੩੦੦੦ |

ਏਹ ਲੋਗ ਭਾਰਤ ਰਾਜ ਦੀ ਵੱਸੋਂ ਦੇ $\frac{1}{200}$ ਭਾਗ ਤੋਂ ਵੀ ਘਟ ਹਨ ॥
ਪਰ ਇਹ ਸ਼ਸਤ੍ਰ ਧਾਰੀ ਸਿਪਾਹੀਆਂ ਦਾ $\frac{1}{2}$ ਭਾਗ ਦਿੰਦੇ ਹੈਨ ॥

| | |
|---|---|
| ਹਿੰਦੂ | ੪੭੦੦੦ |
| ਜੱਟ | ੨੬੦੦੦ |
| ਡੋਗਰੇ | ੧੨੦੦੦ |
| ਅਹੀਰ | ੫੦੦੦ |
| ਰਾਜਪੂਤ | ੨੫੦੦ |
| ਗੁੱਜਰ | ੨੫੦੦ |
| ਬ੍ਰਾਹਮਨ | ੨੦੦੦ |
| ਹਿੰਦੁਸਤਾਨੀ ਇਸਾਈ | ੧੦੦੦ |

ਇਹ ਰੰਗਰੂਟ ਸਾਰਿਆਂ ਦੇ ਲਗ ਭਗ ਹੀ ਕਿਸੀਕਾਰ ਜਾਤੀਆਂ ਨੇ ਹੀ ਦਿੱਤੇ ਹਨ ਤੇ ਏਹੀ ਗੱਲ ਹੈ, ਜਿਸਤੇ ਮੈਂ ਜੋਰ ਦੇਣਾ ਚਾਹੁੰਦਾ ਹਾਂ ॥

ਇਨ੍ਹਾਂ ਗਿਣਤੀਆਂ ਵਿੱਚ ਇਮਪੀਰੀਅਲ ਸਰਵਿਸ ਸੈਨਾ ਜੇੜ੍ਹੀਆਂ ਸਾਡੀਆਂ ਦੇਸੀ ਰਿਆਸਤਾਂ ਦੇਂਦੀਆਂ ਹਨ, ਨਹੀਂ ਮਿਲਾਈਆਂ ਗਈਆਂ ॥
ਸ੍ਰੀ ਮਹਾਰਾਜਾ ਪਟਿਆਲਾ ਜੀਂਦ ਵਾ ਕਪੂਰਥਲਾ ਤੇ ਰਾਜਾ ਸਾਹਿਬਾਨ ਸਕੇਤ ਤੇ ਫਰੀਦਕੋਟ ਤੇ ਨਵਾਬ ਸਾਹਿਬਾਨ ਬਹਾਵਲਪੁਰ ਤੇ ਮਾਲੇਰ ਕੋਟਲਾ ਸਭ

ਨੇ ਸਮਗਰੀ ਯੁਕਤ ਦਸਤੇ ਯੁਧ ਭੂਮ ਵਿੱਚ ਘੱਲੀ ਹੈ, ਤੇ ਇਹ ਦਸਤੇ ਅਪਨੇ ਨਾਂ ਤੇ ਅਪਨੀ ਰਿਆਸਤਾਂ ਲਈ ਮਾਨ ਵਡਿਆਈ ਦਾ ਕਾਰਣ ਬਣ ਰਹੇ ਹਨ ॥

ਜਿਨ੍ਹਾਂ ਕੰਮਾ ਤੋਂ ਅਸੀ ਪੰਜਾਬ ਵਾਸੀ ਹੁਣ ਤਾਈ ਕਰ ਚੁਕੇ ਹਾਂ, ਸਾਨੂੰ ਇਸਦਾ ਮਾਨ ਹੈ, ਪਰ ਅਸਾਂ ਇਸਤੇ ਹੀ ਬਸ ਨਹੀ ਕਰ ਦਿੱਤੀ। ਹੁਨ ਉਤਨੀਆਂ ਹੀ ਹੋਰ ਸੇਵਾਂ ਕਰਣ ਲਈ ਤਤਪਰ ਹਾਂ ਤੇ ਇਸ ਪ੍ਰਯੋਜਨ ਲਈ ਤੀਬਰ ਯਤਨ ਕਰ ਰਹੇ ਹਾਂ, ਜੂਨ ਤੇ ਜੁਲਾਈ ਦੇ ਮਹੀਨਿਆਂ ਵਿਚ ਪੰਜਾਬ ਨੇ ੨੨ ਹਜਾਰ ਰੰਗਰੂਟ ਦਿੱਤੇ, ਤੇ ਇਹ ਗਿਣਤੀ ਸ਼ੇਸ ਭਾਰਤ ਪ੍ਰਾਂਤਾਂ ਤੋਂ ਅਧਕ ਹੈ ॥

ਭਾਵੇਂ ਏਹ ਬੋਝ ਵੱਡਾ ਭਾਰੀ ਹੈ, ਤੇ ਇਸ ਵਡਿਆਈ ਬਹੁਤ ਮਹਾਨ ਹੈ, ਪਰ ਪ੍ਰਭੂ ਕ੍ਰਿਪਾ ਨਾਲ ਨ ਤਾਂ ਅਸੀਂ ਇਸ ਬੋਝ ਤਲੇ ਦੱਬ ਜਾਵਾਂਗੇ ਤੇ ਨ ਹੀ ਇਸ ਵਡਿਆਈ ਤੋਂ ਨੱਠਾਂਗੇ। ਪਰ ਸਾਡੇ ਲਈ ਪ੍ਰਸੰਨਤਾ ਦਾ ਕਾਰਨ ਹੋਵੇਗਾ ਜੇ ਹੋਰ ਪ੍ਰਾਂਤ ਸਾਡੀ ਪ੍ਰਯਤਨ ਨੂੰ ਪ੍ਰਵਾਣ ਕਰਨ, ਤੇ ਇਸ ਬੋਝ ਯਥਾ ਉਚਿਤ ਭਾਗ ਅਪਨੇ ਮੋਢਿਆਂ ਤੇ ਲੈਣ ॥

ਮੈਂ ਤਲੇ ਲਿਖਿਆ ਟੋਟਲ ੫ ਜੁਲਾਈ ਦੀ ਬੰਗਾਲੀ ਅਖਬਾਰ ਵਿੱਚੋਂ ਲੈਂਦਾ ਹਾਂ, ਜਿਸ ਵਿੱਚ ਬੰਗਾਲ ਦੀ ਮਹਾਨ ਸੁੰਦਰ ਦੇਸ ਭਗਤੀ ਤੇ ਪੰਜਾਬ ਦੀ ਪੈਸੇ ਪੂਜਾ ਦਾ ਵਰਣਣ ਕੀਤਾ ਗਇਆ ਹੈ ॥

ਬੰਗਾਲ ਦੇ ਅਫਸਰ ਭਰਤੀ ਕਰਨੈਲ ਬੋਡੀਅਰ ਨੇ ਵਰਣਨ ਕੀਤਾ, ਕਿ ਜਿੱਥੇ ਇਕਲੇ ਦਿੱਲੀ ਦੇ ਜਿਲੇ ਵਿੱਚ ੨੦੦੦ ਰੰਗਰੂਟ ਭਰਤੀ ਸਪਤਾਹਕ ਮਿਲ ਜਾਏ, ਬੰਗਾਲ ਵਿੱਚ ੫੦੦ ਪ੍ਰਤੀ ਮਾਸ ਵੀ ਨਹੀਂ ਲਭਦੇ, ਇਕ ਗਲ ਵਿਚ ਇਹ ਵਰਣਨ ਠੀਕ ਹੈ, ਦਿੱਲੀ, ਪੰਜਾਬ ਤੇ ਸਯੁਕਤ ਪ੍ਰਾਂਤ ਆਸਰਾ ਤੇ ਅਵਧ ਦੇ ਲੋਗੀ ਭੁਖ ਤੋਂ ਤੰਗ ਹੋਕੇ ਦੁਖਤ ਹੋਕੇ ਸਿਪਾਹੀ ਦਾ ਕੰਮ ਫੜ ਲੈਂਦੇ ਹਨ, ਜਦ ਓਹ ਸਿਪਾਹੀ ਦੀ ਨੌਕਰੀ ਨਹੀਂ ਲੈ ਸਕਦੇ, ਤਾਂ ਉਹ ਬੰਗਾਲ ਵਿੱਚ ਆਕੇ ਬਾਬੂਆਂ ਦੇ ਕੋਲ ਦਰਵਾਣੀ ਦਾ ਕੰਮ ਕਰਦੇ ਹਨ, ਹੋਰ ਉਹ ਵਿਦਿਆ ਹੀਣ ਹੁੰਦੇ ਹਨ, ਤੇ ਹਥਿਆਰ ਉਨ੍ਹਾਂ ਹੀ ਪੀੜ੍ਹੀਆਂ ਤੋਂ ਉਨ੍ਹਾਂ ਦੀ ਜੀਵਕਾ ਦਾ ਕਾਰਣ ਹੈ ਉਨ੍ਹਾਂ ਤੇ ਬੰਗਾਲੀ ਮੁੰਡਿਆਂ ਦਾ ਕੋਈ ਟਾਕਰਾ ਨਹੀਂ ਹੋ ਸਕਦਾ, ਬੰਗਾਲੀ ਪਲਟਨ ਦੇ ਸਿਪਾਹੀ ਪੈਸੇ ਲਈ ਭਰਤੀ ਨਹੀਂ ਹੋਏ, ਉਨ੍ਹਾਂ ਦੇ ਲਹਿੰਦੇ ਤੇ ਉਤਰ ਦੇ ਸਿਪਾਹੀਆਂ ਨਾਲ ਟਾਕਰਾ ਕਰਕੇ ਕਰਨੈਲ ਬੋਡੀਅਰ ਜੀ ਨੇ ਬੰਗਾਲੀ ਸਿਪਾਹੀਆਂ ਇਸ ਮਾਨ ਠੀਕ ਲਗਾਈ ਹੈ, ਇਹ ਟਾਕਰਾ ਬਾਹਲਾ ਕਰਕੇ ਵਡਾ ਮਾਨਹਾਨੀ ਹੈ, ਇਹ ਹੈ ਪਰਵਾਣਤਾ ਜੇੜ੍ਹੀ ਬੰਗਾਲ ਦੇ ਲੋਗਾਂ ਵੱਲੋਂ ਉਨ੍ਹਾਂ ਲੋਗਾਂ ਦੀ ਸੇਵਾ ਵੀ ਕੀਤੀ ਜਾਂਦੀ ਹੈ, ਜੇੜ੍ਹੇ ਰਾਜ ਦੀ ਜਿਸਦੇ ਵਿਚ ਬੰਗਾਲ ਵੀ ਸ਼ਾਮਲ ਹੈ, ਰਖਿਆ ਲਈ ਅਪਨਾ ਤਨ ਮਨ ਧਨ ਵਾਰਣ ਲਈ ਤਤਪਰ ਹਨ ॥

ਭਾਰਤ ਰੱਖਿਆ ਫੌਜ ਵਿਚ ਭਰਤੀ ਲਈ ੩੬੦੦ ਇਸ਼ਤਿਹਾਰੀਆਂ ਵਿੱਚੋਂ ਪੰਜਾਬ ਨੇ (ਭਾਵੇਂ ਰੰਗਰੂਟ ਵਿਚ ਪਿੱਛੇ ਮੈਦਾਨ ਵਿਚ ਲੜਾ) ਪੰਜਵਾਂ

ਭਾਗ ਮਨੁੱਖ ਦਿੱਤੇ ਹਨ, ਪਿਛਲੇ ਨਿਸਠਾਨ ਵਿਚ ਸ੍ਰੀ ਹਜ਼ੂਰ ਵਾਇਸਰਾਏ ਬਹਾਦਰ ਨੇ ਭਾਰਤ ਰੱਖਿਆ ਸੈਨਾ ਵਿਚ ਮਨੁੱਖਾਂ ਦੇ ਘਾਟੇ ਦਾ ਵਰਣਨ ਕੀਤਾ ਸੀ, ਇਹ ਤੋਟਾ ਹੋਰ ਵੀ ਵੱਧ ਵਾਸੇਗਾਂ, ਜਦ ਮੈਂ ਕੌਂਸਿਲ ਨੂੰ ਇਹ ਦੱਸਾਗਾ, ਕਿ ਮੇਰੇ ਪਾਸ ਪੰਜਾਬ ਵਿਚ ੧ ਦਰਜਨ ਅਜੇਹੇ ਸਜਣ ਹਨ, ਜਿਨ੍ਹਾਂ ਵਿਚੋਂ ੩ ਮੇਰੀ ਨੇਤਾ ਕੌਂਸਿਲ ਦੇ ਮੈਮਬਰ ਹਨ। ਜਿਨ੍ਹਾਂ ਵਿੱਚ ਹਰੇਕ ਸਜਣ ਨੇ ਯੁਧਾਰੰਭ ਤੋਂ ਤਿੰਨ ੨ ਹਜਾਰ ਤੋਂ ਵੀ ਵੱਧ ਰੰਗਰੂਟ ਦਿੱਤੇ ਹਨ॥

ਹੁਣ ਮੈਂ ਰੰਗਰੂਟਾਂ ਦੇ ਸਬੰਧ ਵਿੱਚ ਵਧੀਕ ਨਹੀਂ ਕਹਣਾ ਚਾਹੁੰਦਾ, ਹੁਣ ਮੈਂ ਉਸ ਸਹਾਇਤਾ ਦਾ ਵਰਣਨ ਕਰਨਾ ਚਾਹੁੰਦਾ ਹਾਂ ਜੇੜ੍ਹੀ ਅਸਾਡੇ ਸੂਬੇ ਨੇ ਨੱਕਦੀ ਰੁਪਏ ਵਿੱਚ ਦਿੱਤੀ ਹੈ॥

ਪੰਜਾਬ ਬਹੁਤ ਧਨਾਢ ਪ੍ਰਾਂਤ ਨਹੀਂ ਪਰ ਰਾਜਾ ਪਰਜਾ ਦੀਆਂ ਇਕਮਈ ਯਤਨਾਂ ਨਾਲ ਇਹ ਪ੍ਰਾਂਤ ਕਿਸੀ ਕਾਰ ਦੇ ਅਨੁਸਾਰ ਵਡਾ ਸੁਖਾਲਾ ਹੈ ਤੇ ਇਸਦੀ ਕਾਰਣ ਸਾਡੀ ਅਸਚਰਜ ਦਾ ਇਕ ਜਲਸਿੰਚ ਦੀ ਲੜੀ ਹੈ, ਪੰਜਾਬ ਵਿੱਚ ਤੇ ਨ ਕੋਈ ਵਡੇ ਵਡੇ ਕੰਮ ਘਰ ਹਨ, ਤੇ ਨਹੀਂ ਵਿਦੇਸੀਆਨ ਦੇਸਾਂ ਨਾਲ ਬਿਪਾਰ ਤੇ ਨਹੀਂ ਵਡੇ ਵਡੇ ਤਅਲਕੇ ਹਨ, ਜਿਹਦੇ ਤੇ ਸ਼ੇਸ਼ ਪ੍ਰਾਂਤਾਂ ਦੇ ਧਨ ਦਾ ਆਸਰਾ ਹੈ, ਇਹ ਹੁੰਦੇ ਅਸਾਂ ਉਨ੍ਹਾਂ ਪ੍ਰਾਂਤਾਂ ਨਾਲੋਂ ਵਧ ਰੁਪਿਆ ਦਿੱਤਾ ਹੈ, ਜਿਨ੍ਹਾਂ ਨਾਲੋਂ ਸਾਡੀ ਧਨ ਤੇ ਵੱਸੋਂ ਬਹੁਤ ਘਟ ਹੈ, ਤੇ ਇਸ ਲਿਹਾਜ ਨਾਲ ਪੰਜਾਬ ਨੇ ਅਪਨੇ ਸਵ ਤਿਆਘਗ ਤੇ ਭਗਤੀ ਨਾਲ ਦੂਜਾ ਦ੍ਰਿਸਟਾਂਤ ਅਸਥਾਪਨ ਕੀਤਾ, ਸਾਮਗਰੀ ਦੇਨ ਨੂੰ ਵੀ ਲਵੇਈ ਯੁਧ ਭੋਮ ਵਿੱਚ ਲੱਖਾਂ ਸਿਪਾਹੀਆਂ ਵਿੱਚ ਤੇ ਸੰਯੁਕਤ ਰਾਜ ਵਿਚ ਕੰਮ ਕਰਣ ਵਾਲਿਆ ਲਈ ਅਹਾਰ ਵਸਤੂਆਂ ਦਾ ਦੇਣਾਯੁਧ ਸੰਬੰਧੀ ਔਖੀਆਂ ਗੱਲਾਂ ਵਿੱਚ ਹੈ, ਇਸ ਗੱਲ ਵਿੱਚ ਭਾਰਤ ਵਡ ਮੁਲੀਆਂ ਸੇਵਾ ਕਰ ਰਿਹਾ ਹੈ, ਪਰ ਮੇਰੇ ਵਿਚਾਰ ਵਿੱਚ ਮੈਂ ਇਹ ਕਹਣ ਵਿੱਚ ਭੁਲ ਨਹੀਂ ਕਰਦਾ, ਕਿ ਬ੍ਰਹਮਾ ਤੋਂ ਬਿਨਾ ਸ਼ੇਸ਼ ਭਾਰਤ ਵਿੱਚੋਂ ਬਾਹਰਾਮੀ ਵਸਤੂਆਂ ਦਾ ⅔ ਪੰਜਾਬ ਨੇ ਦਿੱਤਾ ਹੈ॥

ਹੁਣ ਤਾਈਂ ਮੈਂ ਪੰਜਾਬ ਦੀਆਂ ਉਨ੍ਹਾਂ ਸੇਵਾ ਦਾ ਵਰਣਨ ਕੀਤਾ, ਜੇੜ੍ਹੀ ਉਨ੍ਹਾਂ ਸਿਧੀਆਂ ਯੁਧ ਸੰਬੰਧ ਵਿੱਚ ਕੀਤੀਆਂ ਹਨ; ਇਨ੍ਹਾਂ ਵੱਡੀਆਂ ਸੇਵਾਂ ਵਿਚ ਮੈਂ ਇਹ ਵੀ ਵਾਧ: ਕਰਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਰਿਆਸਤ ਦੇ ਰਾਜਿਆਂ ਨੇ ਸ੍ਰੀ ਮਹਾਰਾਜਾ ਪਟਿਆਲਾ ਤੋਂ ਲੈਕੇ ਸਾਰਿਆ ਵਡੀ ਭਾਰੀ ਸਹਾਇਤਾ ਦਿੱਤੀ ਹੈ, ਜੇਹੜੀ ਓਨ੍ਹਾਂ ਦੀ ਅਤੀ ਉੱਤਮ ਸਾਖੀਆਂ ਦੇ ਅਨੁਸਾਰ ਹੈ, ਪਰ ਇਸ ਪ੍ਰਾਂਤ ਨੇ ਅਪਨੀ ਕਾਰਮਕ ਭਗਤੀ ਦਾ ਪ੍ਰਮਾਣ ਦਿੱਤਾ ਹੈ। ਉਹ ਉਸਦਾ ਉਹ ਕੰਮ ਹੈ, ਜੇੜ੍ਹਾ ਉਹਲੇ ਅੰਦਰਨੇ ਰੌਲੇ ਗੌਲੇ ਦੇ ਰੋਕਣ ਦੇ ਸੰਬੰਧ ਵਿਚ ਦਿੱਤੀ ਹੈ॥

ਆਨਰੇਬਲ ਮੈਂਬਰ ਨਿਰਸੰਦੇਹ ਇਸ ਗੱਲ ਨੂੰ ਜਾਣਦੇ ਹਨ, ਕਿ ਯੁਧ ਦੇ ਪੈਹਲੇ ਦੇ ਵਰ੍ਹਿਆਂ ਵਿਚ ਇਸ ਸੂਬੇ ਦੀ ਸਾਂਤੀ ਭੰਗ ਹੋਣ ਦਾ ਕਿੰਨਾ ਵੱਡਾ

ਭੇ ਸੀ, ਤੇ ਰਾਜਰਾਜੇਸ੍ਰਰ ਦੇ ਸਤ੍ਰਆਂ ਨੇ ਗਵਰਨਮਿੰਟ ਹਿੱਠਾਂ ਉਪਰ ਕਰਣ ਲਈ ਸਾਜ਼ਸ਼ ਗਦਰ ਤੇ ਹੋਰ ਕਈ ਕਈ ਸਪਸ਼ਟ ਤੇ ਗੁਪਤ ਕੰਮ ਭਾਰਤ ਵਿੱਚ ਤੇ ਬਾਹਰ ਕੀਤੇ, ਪਰ ਸੰਭਵ ਉਹ ਇਸ ਤੁਰਤ ਤੀਬਰ ਦੇ ਨਿਸਚਯਕਾਰੀ ਕੰਮ ਨੂੰ ਇਤਨਾ ਨਹੀਂ ਜਾਣਦੇ ਸੇ, ਜੇੜ੍ਹਾ ਪੰਜਾਬ ਦੀ ਮੁਸਲਮਾਨ, ਸਿਖ ਤੇ ਹਿੰਦੂ ਵੱਸੋਂ ਨੇ ਨਿਯਮ ਤੇ ਸਾਂਤ੍ਰੀ ਰੱਖਿਆ ਦੇ ਨਿਰਮੂਲ ਕਰਣ ਲਈ ਕੀਤਾ, ਪੰਜਾਬੀਆਂ ਨੇ ਕਿਸੇ ਪ੍ਰਕਾਰ ਦਾ ਅੱਗਾ ਪਿੱਛਾ ਨਹੀਂ ਵੇਖਿਆ, ਤੇ ਨ ਪਰੇ ਬੈਠਕੇ ਤਮਾਸ਼ਾ ਵੇਖਦੇ ਰਹੇ, ਨ ਸਪਸ਼ਟ ਅਪਰਾਧੀਆਂ ਨਾਲ ਕੋਈ...ਦਸੀ, ਤੇ ਨ ਓਨ੍ਹਾਂ ਨੇ ਹੌਲੇ ਹੌਲੇ ਉਨਤੀ ਕਰਣ ਵਾਲੇ ਤੇ ਪ੍ਰਵਰਤਿਕ ਦੇਸ ਭਗਤਾਂ ਦੇ ਵਿੱਚ ਕੋਈ ਸੂਖਮ, ਵਿਵੇਕ ਤੇ ਵਾਦ ਵਿਵਾਦ ਕੀਤਾ ॥

ਬ੍ਰਿਟਨ ਵਾਲਿਆਂ ਦੇ ਵਾਂਗ ਪੰਜਾਬ ਵੀ ਸੰਭਵ ਉਸ ਗੁਪਤ ਗੁਣ ਤੋਂ ਵਿਹੀਨ ਹਨ, ਜਿਨੂੰ ਆਤਮਭਾਸ ਕੈਂਹਦੇ ਹਨ, ਜੇ ਤੁਸੀਂ ਉਨ੍ਹਾਂ ਨੂੰ ਇਹ ਦੱਸੋ, ਕਿ ਆਤਮ ਅਨਤਵ ਕੀ ਹੁੰਦਾ ਹੈ, ਤਾਂ ਕੋਈ ਸੰਦੇਹ ਨਹੀਂ, ਕਿ ਉਹ ਇਹ ਕੈਹ ਦੇਣਗੇ, ਕਿ ਇਹ ਵਡੀ ਚੰਗੀ ਵਸਤੂ ਹੈ, ਤੇ ਦਾਨ ਸਮਾਨ ਇਕ ਉਪਮਾ ਜੋਗ ਗੁਣ ਹੈ, ਜੇੜ੍ਹੀ ਦਾਨ ਸਮਾਨ ਅਨੰਤ ਅਪਰਾਧਾਂ ਤੇ ਪਲਾ ਪਾਣ ਦੇ ਕੰਮ ਆਉਂਦੀ ਹੈ ॥

ਮੈਨੂੰ ਡਰ ਹੈ, ਕਿ ਮੈਂ ਅਪਨੇ ਪ੍ਰਾਂਤ ਦੀਆਂ ਉਨ੍ਹਾਂ ਸੇਵਾਂ ਦਾ ਬਹੁਤ ਵਰਣਨ ਕੀਤਾ ਹੈ, ਜਿਨ੍ਹਾਂ ਦਾ ਸ੍ਰੀ ਹਜ਼ੂਰ ਵਾਇਸਰਾਏ ਬਹਾਦਰ ਨੇ ਹਾਤ ਦਿਨਾਂ ਵਿੱਚ ਅਪਣੇ ਲਾਹੌਰ ਵਿੱਚ ਪਧਾਰਣ ਦੇ ਸਮੇਂ ਅਪਣੀ ਸਦਵਕਤ੍ਰਤਾ ਨਾਲ ਸਵੀਕਾਰ ਕੀਤਾ, ਪਰ ਮੇਰੇ ਲਈ ਸੰਭਵ ਏਹ ਪਹਿਲਾ ਜਾਂ ਛੇਕੜਾ ਸਮਾ ਹੈ ਜਦ ਕਿ ਮੈਂ ਇਸ ਕੌਂਸਲ ਵਿੱਚ ਉਨ੍ਹਾਂ ਲੋਗਾਂ ਦੀਆਂ ਉੱਚੀਆਂ ਸੇਵਾ ਦਾ ਪ੍ਰਸ਼ੰਸਾ ਕਰ ਸਕਾਂਗਾ ਜਿਨ੍ਹਾਂ ਦੇ ਨਾਲ ੩੦ ਸਾਲੋਂ ਵਧ ਸੰਬੰਧ ਤੇ ਪ੍ਰੇਮ ਰਿਹਾ ਹੈ। ਮੇਰਿਆਂ ਇਨ੍ਹਾਂ ਸ਼ਬਦਾਂ ਤੋਂ ਪ੍ਰਗਟ ਹੁੰਦਾ ਹੈ ਕਿ ਮੈਂ ਇਸ ਵਿਸਵਾਸ ਦੀ ਸਹਿਤ ਤੋਂ ਸਨਮਾਨ ਕਰਦਾ ਹਾਂ। ਜਿਹੜਾ ਅਜ ਇਸ ਗੱਲ ਵਿੱਚ ਦਿਲਾਇਆ ਗਿਆ ਕਿ ਪੰਜਾਬ ਪ੍ਰਾਂਤ ਦੀ ਅਤੁਟ ਭਗਤੀ ਤੇ ਖੁਸ਼ ਪੁਰਸਾਂ ਵਾਂਗ ਸਹਾਇਤਾ ਦੀ ਭਾਰਤ ਰਾਜ ਪੂਰਾ ਪੂਰਾ ਮਾਨ ਕਰਦਾ ਹੈ। ਤੇ ਉਨ੍ਹਾਂ ਦਾ ਪੂਰਾ ਪੂਰਾ ਸਨਮਾਨ ਹੋ ਰਿਹਾ ਤੇ ਅਗੋਂ ਹੁੰਦਾ ਰਹੇਗਾ। ਇਹ ਪ੍ਰਵਾਣਤਾ ਜਿਨ੍ਹਾਂ ਚਿੰਨ੍ਹਾਂ ਵਿੱਚ ਪ੍ਰਗਟ ਹੋਰਿਹਾ ਓਨ੍ਹਾਂ ਵਿੱਚੋਂ ਕਈਆਂ ਦਾ ਵਰਣਣ ਆਨਰੇਬਲ ਤੇ ਗ੍ਰਹ ਵਿਭਾਗ ਦੇ ਮੈਂਬਰਾਂ ਦੀਆਂ ਵਕਤ੍ਰਤਾਵਾਂ ਵਿਚ ਹੋ ਚੁਕਿਆ ਹੈ। ਸਥਾਨੀਯ ਗਵਰਨਮਿੰਟ ਤੇ ਭਾਰਤ ਗਵਰਨਮਿੰਟ ਦੇ ਮੇਲਵੇ ਪ੍ਰਯਤਨ ਤੇ ਸ੍ਰੀ ਭਾਰਤ ਮੰਤ੍ਰੀ ਜੀ ਪਹਿਲੇ ਹੀ ਸਵੀਕਾਰ ਕਰ ਚੁਕੇ ਹਨ ਕਿ ਜੇ ਦਰਬਾ-ਅਵਸਥਾ ਆਗਿਆ ਦੇਵੇ ਤਾਂ ਯੁਧ ਸਮਾਪਤੀ ਤੇ ਪੰਜਾਬ ਵਿੱਚ ਹਾਈ ਕੋਰਟ ਬਣਾ ਦਿੱਤਾ ਜਾਵੇ ਤੇ ਮੈਂ ਇਹ ਪ੍ਰਸੰਨਤਾ ਪੂਰਬਕ ਇਹ ਕੈਹਣ ਜੋਗ ਹਾਂ ਕਿ ਦਰਬਾਵਸਥਾ ਅਨੁਸਾਰ ਇਸ ਗੱਲ ਵਿੱਚ ਕਿਸੀ ਔਕੜ ਦਾ ਭੈ ਨਹੀਂ ਐਗਜ਼ੈਕਟਿਵ ਕੌਂਸਲ ਦੀ ਗੱਲ ਬਾਤ ਦੇ ਸੰਬੰਧ ਵਿਚ ਸਥਾਨੀਯ ਰਾਜ ਤੇ ਭਾਰਤ ਗਵਰਨਮੈਂਟ ਦੇ ਆਚਾਰ ਦੀ ਪਹਿਲੇ

ਵਯਾਖਯਾ ਕੀਤੀ ਗਈ ਹੈ ਤੇ ਮੈਂ ਫਿਰ ਇਹ ਦੁਹਰਾ ਦਿੰਦਾ ਹਾਂ ਕਿ ਇਸ ਪ੍ਰਸ਼ਨ ਤੇ ਮੇਰੀ ਗਵਰਨਮਿੰਟ ਪੂਰੇ ਪ੍ਰਕਾਰ ਤੇ ਸੋਚ ਵਿਚਾਰ ਕਰ ਰਹੀ ਹੈ ਤੇ ਆਪਨੀ ਸਾਰੇ ਪ੍ਰਾਂਤ ਦੇ ਸੱਚੇ ਲਾਭਾਂ ਨੂੰ ਅਖਾਗਰ ਰਖਕੇ ਕਰਸੀ। ਮੈਂ ਇੱਥੇ ਇਹ ਵਰਨਣ ਕਰਦੇਨਾ ਚਾਹੁੰਦਾ ਹਾਂ, ਕਿ ਨਿਯਮ ਕਾਰਣੀ ਕੌਂਸਲ ਦੀ ਗੱਲ ਵਿਚ ਹੋਰ ਦੂਜਿਆਂ ਪ੍ਰਾਂਤਾਂ ਨਾਲੋਂ ਸਾਡੀ ਅਵਸਥਾ ਵਖਰੀ ਹੈ। ਕਿਉਂਕਿ ਅਸੀ ਇਸ ਗੱਲ ਵਿੱਚ ਉਨ੍ਹਾਂ ਤੋਂ ਪਿਛੇ ਮੈਦਾਨ ਵਿੱਚ ਆਏਹਾਂ। ਪਹਲੀ ਨਿਯਮਕਾਰਣੀ ਕੌਂਸਲ ੧੮੯੭ ਤਕ ਅਸਥਾ-ਪਤ ਨਹੀਂ ਹੋਈ ਸੀ।ਇਸਦੇ ਸਾਰੇ ਮਿੰਬਰ ਹੁੰਦੇਸਨ ਚੋਣ ਦੇ ਢੰਗ ਕਰਕੇ ਇਸਨੂੰ ਅੱਜ ਕੱਲ ਵੀ ਪਿੰਡਾਂ ਵਿੱਚ ਅੱਖ ਨਾਲ ਵੇਖਿਆ ਜਾਂਦਾ ਹੈ। ਪੰਜਾਬ ਨੇ ਹੌਲੇ ਹੌਲੇ ਉਨਤੀ ਕੀਤੀ ਸੀ। ਤੇ ਸਭਤੋਂ ਪਹਿਲੇ ਨਿਯਮ ੧੯੦੯ ਦੇ ਅਨੁਸਾਰ ਚਲਾਇਆ ਗਿਆਸੀ। ਇਸ ਵੇਲੇ ਸਾਰੀਆਂ ਪਅਸਾਮੀਆਂ ਚੋਣ ਨਾਲ ਭਰੀਆਂ ਜਾ ਸਕਦੀਆਂ ਸਨ। ਜਿਉਂ ਸਾਨੂੰ ਫਲ ਪ੍ਰਾਪਤ ਹੁੰਦਾ ਗਿਆ ਤੇ ਜੋਗ ਮੰਬਰ ਪ੍ਰਾਪਤ ਹੁੰਦੇ ਗਏ। ਉਹਦੇ ਅਨੁਸਾਰ ੧੯੦੯ ਦੇ ਮਗਰੋਂ ਇਨ੍ਹਾਂ ਥਾਂਵਾਂ ਦੀ ਗਿਣਤੀ ਲੋਕਲ ਗਵਰਨਮਿੰਟ ਦੀ ਇਛਿਆ ਅਨੁਸਾਰ ਵਾਧਾ ਹੁੰਦਾ ਰਿਹਾ ਤੇ ਹੁਣ ਸਾਡੀ ਕੌਂਸਿਲ ਵਿੱਚ ੧੧ ਚੁਣਵੇਂ ਤੇ ੧੧ ਰਾਜ਼ਯ ਮੰਬਰ ਤੇ ੬ ਅਰਾਜਯ ਮੰਬਰ ਹਨ ਆਪਤ ਮੰਬਰਾਂ ਦੀਆਂ ਦੋ ਦਾਵਾਂ ਇਹ ਦੋ ਵਖਰੀਆਂਹਨ। ਨੀਤੀ ਸੁਧਾਰਦੀ ਸਾਧਾਰਣ ਸਕੀਮ(ਤਜਵੀਜ)ਦੇ ਸਬੰਧਵਿੱਚ ਪੰਜਾਬ ਗਵਰਨਮਿੰਟ ਕੌਂਸਲ ਦੇ ਮੰਬਰਾਂ ਦੀ ਸਾਰੀ ਗਿਣਤੀ ਨੂੰ ਵਧਾਣ ( ਭਾਵੇਂ ਵੱਸੋਂ ਅਨੁਸਾਰ ਵਰਤਮਾਨ ਗਿਣਤੀ ਹੋਰ ਵੱਡੇ ਵੱਡੇ ਪ੍ਰਾਂਤਾਂ ਦੇ ਟਾਕਰੇ ਵਿੱਚ ਚੰਗੀ ਹੈ ) ਤੇ ਹੋਰ ਚੋਣਵੇਂ ਮੰਬਰਾਂ ਦੀ ਸੋਚ ਵਿਚਾਰ ਲਈ ਪੂਰੀ ਤਿਆਰ ਹੋਵੇਗੀ ਪਰ ਇਸ ਸਮੇ ਤੇ ਮੈਂ ਇਹ ਕਹ ਦੇਣਾ ਚਾਂਹਦਾ ਹਾਂ ਕਿ ਕੋਈ ਪ੍ਰਾਂਤ ਅਜੇਹਾ ਨਹੀਂ ਜਿੱਥੇ ਅੱਡ ਅੱਡ ਜਾਤੀਆਂ ਧਰਮਾਂ ਤੇ ਮਤਾਂ ਦੇ ਲਾਭ ਦੀ ਯਥਾਯੋਗ ਲਈ ਵਿਸੇਸ ਪ੍ਰਬੰਧ ਕਰਨਾਵਧੀਕ ਆਵਸਕ ਹੈ। ਸਭ ਪ੍ਰਾਂਤਾਂ ਵਿੱਚ ਹਿੰਦੂ ਮੁਸਲਮਾਣਾਂ ਦਾ ਪ੍ਰਸਨ ਪਾਯਾ ਜਾਂਦਾ ਹੈ। ਤੇ ਅਸਾਂ ਨੂੰ ਸਿਖ ਜਾਤੀ ਦੇ ਵੱਡਿਆਂ ਅਧਕਾਰਾਂ ਨੂੰ ਅਖਾਗਰ ਰਖਣਾ ਅਵਸਕ ਹੈ। ਸਾਡੇ ਪ੍ਰਾਂਤ ਵਿੱਚ ੧੦੦ ਪ੍ਰਤੀ ੫੫ ਮੁਸਲਮਾਣ ਤੇ੧੦੦ ਪ੍ਰਤੀ ੩੩ ਹਿੰਦੂ ਤੇ ੧੦੦ ਪ੍ਰਤੀ ੧੧ ਸਿੱਖ ਦਸਦੇ ਹਨ। ੧੯੦੯ ਵਿੱਚ ਤਿੰਨਾਂ ਥਾਵਾਂ ਜਿਨ੍ਹਾਂ ਲਈ ਚੋਣ ਹੁੰਦੀ ਸੀ, ਮੁਸਲਮਾਣਾਂ ਦੇ ਭਾਗ ਵਿਚ ਆਗਈਆਂ, ੧੯੧੨ ਵਿਚ ੬ ਥਾਵਾਂ ਵਿਚੋਂ ੪ ਲਈ ਹਿੰਦੂ ਲਏ ਗਏ। ਇਕ ਸਿਖ ਤੇ ਮੁਸਲਮਾਨਾ ਨੂੰ ਕੇਵਲ ਇਕ ਮਿਲਿਆ ਪਿਛਲੇ ਸਾਲ ੧੧ ਚੋਣਵੀਆਂ ਥਾਵਾਂ ਵਿੱਚੋਂ ੫ ਹਿੰਦੂਆਂਦੇ ਭਾਗ ੫ ਮੁਸਲਮਾਣ ਤੇ ੧ ਈਸਾਈਆਂ ਦੇ ਭਾਗ ਵਿੱਚ ਆਗਈਆਂ,ਸਿੱਖਾਂਦੇ ਭਾਗ ਕੋਈ ਥਾਂ ਨਾ ਆਈ, ਇਸ ਲਈ ਪਿਛਲੇ ਦਿਨਾਂ ਵਿੱਚ ਇਹ ਅਵਸਕ ਜਾਣਿਆ ਗਿਆ ਕਿ ਇਨ੍ਹਾਂ ਵਿਰੋਧੀ ਫਲਾਂ ਦੇ ਸੁਧਾਰ ਲਈ ਢੰਗ ਫੜਿਆ ਜਾਵੇ। ਤੇ ਅੱਗੋਂ ਸਾਨੂੰ ਦਾ ਸੁਧਾਰ ਸਦਾ ਇਸੇ ਪ੍ਰਕਾਰ ਜਾ ਯੌੜ ਸੰਖਿਕ ਜਾਤੀਆਂ ਦੇ ਪ੍ਰਤੀਨਿਧੀ ਲੈਣ ਦੇ ਢੰਗ ਜਾਂ ਇਨ੍ਹਾਂ ਦੋਵੀਂ ਪ੍ਰਕਾਰ ਨਾਲ ਕਰਣੀ ਚਾਹੀਦੀ ਹੈ॥

ਮੈਂ ਉਨ੍ਹਾਂ ਵੱਡੀਆਂ ਵੱਡੀਆਂ ਗੱਲਾਂ ਦਾ ਵਰਣਨ ਕਰ ਦਿੱਤਾ ਹੈ। ਜਿਹਦੇ ਵਿੱਚ ਆਨਰੇਬਲ ਇਸ ਪ੍ਰਾਂਤ ਦੇ ਨਿਯਮਕਾਰਣੀ ਕੌਂਸਲ ਤੇ ਪ੍ਰਬੰਧਕ ਢੰਗ ਨੂੰ ਬਿਹਾਰ ਤੇ ਉੜੀਸਾ ਦੇ ਪ੍ਰਕਾਰ ਕਰਨਾ ਚਾਹੁੰਦੇ ਹਨ। ਤੇ ਮੇਰੇ ਲਈ ਇਹ ਗੱਲ ਅਨੰਦ ਦਾ ਕਾਰਣ ਹੈ ਕਿ ਭਾਵੇਂ ਏਹ ਹੋ ਸਕਦਾ ਹੈ। ਜੇ ਅਸੀ ਅੰਗਾਂ ਵਿੱਚ ਇਕ ਚਿਤ ਨ ਹੋਵੀਏ। ਪਰ ਨਿਯਮ ਅਨੁਸਾਰ ਸਾਡੇ ਵਿਚ ਕੋਈ ਭੇਦ ਨਹੀਂ। ਆਨਰੇਬਲ ਜਿਨ੍ਹਾਂ ਹੋਰਨਾਂ ਗੱਲਾਂ ਦਾ ਕਥਨ ਕੀਤਾ ਹੈ। ਉਹ ਵਿਵਧ ਨੌਕਰੀਆਂ ਦੀ ਤਨਖਾਹ ਤੇ ਉਨਤੀ ਤੇ ਹੋਰਨਾਂ ਦੇ ਸੁਧਾਰ ਦੇ ਸੰਬੰਧ ਵਿੱਚ ਹਨ। ਇਨ੍ਹਾਂ ਗੱਲਾਂ ਤੇ ਪਬਲਿਕ ਸਰਵਿਸ ਕਮੀਸ਼ਨ ਦੀਆਂ ਸਫਾਰਸ਼ਾਂ ਨਾਲ ਸੋਚ ਵਿਚਾਰ ਕੀਤੀ ਜਾਵੇਗੀ। ਤੇ ਮੇਰੇ ਵਿਚਾਰ ਵਿੱਚ ਆਨਰੇਬਲ ਨੂੰ ਏਹ ਵਿਸਵਾਸ ਦਿਲਾਨ ਦੀ ਲੋੜ ਨਹੀਂ। ਕਿ ਜਿੱਥੇ ਤਕ ਪਰੋਵਿਨਸ਼ਲ ਗਵਰਨਮਿੰਟ ਦਾ ਸੰਬੰਧ ਹੈ ਇਨ੍ਹਾਂ ਗੱਲਾਂ ਤੇ ਸੋਚ ਵਿਚਾਰ ਕਰਦੇ ਹੋਏ ਕ੍ਰਿਪਣਤਾ ਨਹੀਂ ਵਰਤੀ ਜਾਵੇਗੀ। ਪਰ ਸਭਾਵਕ ਮੈਂ ਉਨ੍ਹਾਂ ਲੇਖਕਰਾਂ ਤੇ ਕੋਈ ਬੰਧਨ ਨਹੀਂ ਪਾ ਸਕਦਾ। ਜੇੜ੍ਹੇ ਭਾਰਤ ਗਵਰਨਮਿੰਟ ਦੇ ਦੇਸਾਂ ਦੀ ਤੇੜੀ ਸੁਚੇਤੀ ਨਾਲ ਚੌਕਸੀ ਕਰ ਰਹੇ ਹਨ॥

ਸ੍ਰੀਮਾਨ ਜੀ। ਹੁਣ ਮੈਂ ਕੌਂਸਲਦਾ ਧਿਆਨ ਚੰਗੀਆਂ ਗੱਲਾਂ ਵੱਲ ਦਿਲਾਣਾ ਚਾਹੁੰਦਾ ਹਾਂ ਪੰਜਾਬ ਦੇ ਨਾਲ ਟਾਕਰੇ ਲਈ ਬਿਹਾਰ ਤੇ ਉੜੀਸਾ ਨੂੰ ਚੁਣਿਆਂ ਗਿਆ। ਪਰ ਜੈਸਾ ਕਿ ਆਨਰੇਬਲ ਨੇ ਕਿਹਾ ਹੈ ਤੇ ਉਨ੍ਹਾਂ ਦੇ ਪੁਸਟੀਕਾਰਕ ਸਭਤੇ ਪਹਿਲਾ ਏਹ ਮੰਨਨਗੇ। ਅਸੀ ਪੰਜਾਬ ਬਾਸੀਆਂ ਦੀਆਂ ਆਪਣੀਆਂ ਸਾਖੀਆਂ ਹਨ। ਜਿਨ੍ਹਾਂ ਨੂੰ ਅਸੀ ਬਨਾਈ ਰਖਣਾ ਚਾਹੁੰਦੇ ਹਾਂ। ਤੇ ਅਪਨੀ ਆਸਾ ਨਾਂ ਜਿਨਹਾਂ ਦੇ ਪੂਰਾ ਹੋਣ ਦੀ ਅਸੀ ਆਸ ਰਖਦੇ ਹਾਂ। ਅਸੀ ਚਾਹੁੰਦੇ ਹਾਂ ਕਿ ਅਸੀ ਅਪਨੀ ਆਗਾਸੀ ਉਨਤੀ ਚਾਹੇ ਉਹ ਰਾਜਨੀਤਕ ਹੋਵੇ ਜਾਂ ਮੇਲ ਜੋਲ ਜਾਂ ਧਨ ਦੀ ਹੋਵੇ, ਉਨ੍ਹਾਂ ਹੋਰਨਾਂ ਪ੍ਰਾਂਤਾਂ ਦੇ ਅੱਨ੍ਹੇਵਾਹ ਪਿੱਛੇ ਨਾ ਤੁਰੀਏ। ਜਿਨ੍ਹਾਂ ਨਾਲ ਸਾਡੇ ਬਹੁਤ ਘਟ ਸਾਂਝ ਹਨ। ਪਰੰਤੂ ਸਾਨੂੰ ਅਪਨੇ ਲੋਗਾਂ ਦੇ ਸੁਭਾਵ ਤੇ ਯੋਗਤਾ ਦੇ ਅਨੁਸਾਰ ਪਿੱਛੇ ਚਲਣਾ ਚਾਹੀਦਾ ਹੈ॥

ਜੈਸੇ ਤੁਸੀ ਇਸ ਪ੍ਰਾਂਪ ਦੇ ਇਕ ਚੋਣਵੇਂ ਗੁਣ ਨੂੰ ਲਵੋ। ਹੋਰਨਾਂ ਪ੍ਰਾਂਤਾਂ ਦੇ ਵਾਂਗੂ ਸਾਡੇ ਪ੍ਰਾਂਤ ਵਿਚ ਕੋਈ ਕੋਈ ਵੱਡੇ ਵੱਡੇ ਤਅਲਕਾਦਾਰ ਨਹੀਂ ਹਨ। ਪਰ ਇੱਥੇ ਇਕ ਅਜੇਹੀ ਵਸਤੂ ਪਾਈ ਜਾਂਦੀ ਹੈ ਜੇਹੜੀ ਓਹਦੇ ਨਾਲੋਂ ਵਧ ਸਨਮਾਨ ਯੋਗ ਹੈ। ਅਸਾਡੇ ਪ੍ਰਾਂਤ ਤੇ ਵੱਡੇ ਭਾਗ ਵਿੱਚ ਉਚ ਸ਼੍ਰੇਣੀ ਦੇ ਜਮੀਨਾਂ ਦੇ ਮਾਲਕ ਜਾਂ ਸੁਖੱਲੇ ਜਮੀਨ ਦਾਰ ਰਈਸਾਂ ਦੀ ਇਕ ਵੱਡੀ ਗਿਣਤੀ ਪਾਈ ਜਾਂਦੀ ਹੈ ਜਿਨ੍ਹਾਂ ਦੀ ਜੀਵਕਾ ਜਿਮੀ ਤੇ ਹੈ। ਜਿਨ੍ਹਾਂ ਨੂੰ ਓਸ ਪਿੰਡ ਵਸੋਂ ਨਾਲ ਡੂੰਗਾ ਸੰਬੰਧ ਹੈ। ਜਿਸਦੇ ਓਹ ਸਾਧਾ-ਰਣ ਮੰਨੇ ਹੋਏ ਸਰਦਾਰ ਹਨ। ਤੇ ਜਿਨ੍ਹਾਂ ਰਈਸਾਂ ਕੋਲੋਂ ਦੇਸ ਵੱਸਨ ਵਿੱਚ ਮੁਲਦਾਰ ਸਹਾਇਤਾ ਮਿਲਦੀ ਹੈ। ਸਾਰੇ ਪ੍ਰਾਂਤ ਵਿੱਚ, ਮੁਸਲਮਾਨ ਤੇ ਹਿੰਦੂ ਤੇ ਸਿੱਖ ਕਰੜੀ

ਕਾਰਾਂ ਵਾਲੇ ਜਿਮੀ ਦਿਆਂ ਮਾਲਕਾਂ ਦਾ ਉਹ ਸ਼ੋਭਨੀਯ ਜੱਥਾ ਪਾਇਆ ਜਾਂਦਾ ਹੈ ਜਿਨ੍ਹਾਂ ਦੇ ਮੇਹਨਤ ਤੇ ਆਲੀ ਹਿਮਤ ਨਾਲ ਇਕ ਅਜੇਹੀ ਗਵਰਨਮਿੰਟ ਦੇ ਤਲੇ ਜਿਸ ਤੇ ਉਨ੍ਹਾਂ ਨੂੰ ਸਦਾ ਭਰੋਸਾ ਰਹਿਆ ਹੈ, ਪੰਜਾਬ ਵਿੱਚ ਸੁਖਾਲਤਾ ਦੀ ਨੀਂਹ ਪੱਕੀ ਹੋਗਈ ਹੈ, ਤੇ ਜਿਨਾਂ ਦੀ ਰਾਜ ਭਗਤੀ ਤੇ ਅਦੁਤੀਯ ਬੀਰਤਾ ਨਾਲ ਭਾਰਤੀ ਸੈਨਾਂ ਦਾ ਅਸਤੀ ਅਸਥਾਪਤ ਹੈ, ਇਹ ਉਹਦੇ ਜਮਾਤੀ ਹਨ। ਜਿਨ੍ਹਾਂ ਤੇ ਗਵਰਨਮੰਟ ਪੰਜਾਬ ਬਿਪਤਾ ਤੇ ਔਖ ਦੇ ਵੇਲੇ ਸਦਾ ਠੀਕ ਵਿਸ਼ਵਾਸ ਕੀਤਾ ਹੈ, ਇਹੀ ਦੋ ਜਮਾਇਤਾਂ ਹਨ। ਜਿਨ੍ਹਾਂ ਕਰਕੇ ਚਿਹ ਪ੍ਰਾਂਤ ਮਨੁੱਖਾਂ ਤੇ ਸਾਮਗ੍ਰੀ ਦੇ ਆਕਾਰ ਵਿੱਚ ਉਦਾਰਤਾ ਨਾਲ ਸਹਾਇਤਾ ਦੇ ਰਿਹਾ ਹੈ, ਇਸ ਪ੍ਰਾਂਤ ਦੀ ਇਨ੍ਹਾਂ ਸੇਵਾਂ ਦਾ ਜੇਹੜੀਆਂ ਇਹ ਯੁੱਧ ਵਿਚ ਦੇ ਰਿਹਾ ਹੈ, ਸਵੀਕਾਰ ਕਰਦੇ ਹੋਇਆਂ ਇਹ ਨਿਆਂ ਤੇ ਠੀਕ ਹੋਵੇਗਾ, ਕਿ ਇਨ੍ਹਾਂ ਦੀ ਅਵਸਥਾ ਤੇ ਸਭਤੋਂ ਪੈਹਲਾਂ ਸੋਚਿਆ ਜਾਵੇ ॥

ਰਾਜਨੀਤਕ ਤੇ ਪ੍ਰਬੰਧੀ ਸੁਧਾਰਾਂ ਜਿਨ੍ਹਾਂ ਤੇ ਇਹਦੇ ਪੈਹਲੋਂ ਚਰਚਾ ਹੋ ਚੁਕਿਆ ਹੈ ਤੇ ਹੋਰ ਸੁਧਾਰਾਂ ਨੂੰ ਜੇਹੜੇ ਸੰਭਵ ਹੈਨ, ਕਿ ਇਹਦੇ ਮਗਰੋਂ ਦਿੱਤੇ ਜਾਣ। ਸਭ ਤੋਂ ਪੈਹਲਾ ਸਿਖਯਕ ਦੀ ਵੱਸੋਂ ਹੀ ਪਸੰਦ ਕਰੇਗੀ। ਕਿਉਂਕਿ ਇਨ੍ਹਾਂ ਦਾ ਸਨਮਾਣ ਕਰਨ ਦਾ ਤੇ ਓਨ੍ਹਾਂ ਤੋਂ ਲਾਭ ਉਠਾਨ ਦਾ ਸਭ ਤੋਂ ਚੰਗਾ ਅਵ-ਸਰ ਪ੍ਰਾਪਤ ਹੈ। ਪਰ ਇਨ੍ਹਾਂ ਸੁਧਾਰਾ ਤੋਂ ਕੇਵੇ ਉਕਤ ਦੋਨਾਂ ਜੁਮਇਤਾਂ ਦਾ ਵਡਾ ਭਾਗ ਲਾਭ ਕਾਰੀ ਨਹੀਂ ਹੋ ਸਕੇਗਾ। ਆਨਰੇਬਲ ਸਰਦਾਰ ਸਾਹਿਬ ਨੇ ਇਹ ਪ੍ਰਸਨ ਕੀਤਾ ਹੈ ਕਿ ਇਨ੍ਹਾਂ ਜੁਮਾਇਤਾਂ ਦੀ ਸੇਵਾ ਦਾ ਸਨਮਾਨ ਕਰਨ ਵਾਸਤੇ ਜਿਨ੍ਹਾਂ ਜਿਨ੍ਹਾਂ ਦੇ ਸਾਡੇ ਤੇ ਇੰਨੇ ਵੱਡੇ ਅਧਕਾਰ ਹਨ। ਅਸਾਂ ਕੀ ਕੁਝ ਕੀਤਾ ਹੈ ਤੇ ਕੀ ਕੁਝ ਕਰਣ ਦਾ ਮਨਸ਼ਾ ਰਖਦੇ ਹਾਂ? ਮੈਂ ਇਹ ਗੱਲ ਵਡੀ ਪ੍ਰਸੰਨਤਾ ਨਾਲ ਪਰਗਟ ਕਰਦਾ ਹਾਂ ਕਿ ਅਸੀ ਇਨਾਂ ਚਿਰ ਦੇ ਪਹਿਲਾਂ ਬਹੁਤ ਕੁਝ ਸਨਮਾਨ ਕਰ ਚੁਕੇ ਹਾਂ। ਭਾਰਤੀ ਸੈਨਾ ਦੀ ਵੇਤਨ। ਪਿੰਸ਼ਨ ਤੇ ਚੰਗਾ ਵਾਧਾ ਕਰਨ ਨਾਲ ਯੋਧਾ ਜਾਤੀਆਂ ਨੂੰ ਇਹਦੇ ਪੈਹਲੇ ਤਰਕੀ ਮਿਲ ਗਈ ਹੈ ਤੇ ਓਨਹਾਂ ਮਨੁਖਾਂ ਨੂੰ ਜਿਨਾਂ ਯੁਧ ਵਿੱਚ ਉੱਚੀਆਂ ਸੇਵਾ ਕੀਤੀਆਂ ਹਨ। ਸੇਵਾ ਫਲ ਦੇਣ ਲਈ ਨਵੀਆਂ ਵਸੂਆਂ ਦੀ ਜਮੀਨ ਵਿੱਚੋਂ ੧੮੦੦੦੦ ਜਮੀਨ ਹੋਰ ਚਿਤ ਵਧਾਵਣ ਹੈ। ਇਸ ਤੋਂ ਹੋਰ ਫੌਜ ਵਿੱਚ ਭਾਰਤ ਵਸੀਆਂ ਨੂੰ ਕਮੀਸ਼ਨ ਦੇਣ ਲਈ ਜੇਹੜਾ ਵਿਗਜਾਪਨ ਕੀਤਾ ਗਿਆ ਹੈ। ਉਹ ਉੱਚਿਆਂ ਜਮੀਨਾ ਦੇ ਮਾਲਕਾਂ ਵਿੱਚ ਸਭ ਅਨੰਦ ਦਾਇਕ ਹੋਵੇਗਾ॥

ਇਹ ਉਕਤ ਕੌਮਾਂ ਦੇ ਅਲਾਵਾ ਲਗਭਗ ਕੇਵਲ ਜਮੀਨਾਂ ਦੇ ਕਾਬਜ ਹਨ। ਤੇ ਸੰਸਾਰ ਦੇ ਹੋਰ ਦੇਸ ਅਜੇਹਾ ਭਾਗ ਨਹੀਂ। ਜਿੱਥੇ ਜਿਮੀ ਰਖਣ ਨਾਲ ਇਨਾ ਪਿਆਰ ਹੋਵੇ ਤੇ ਓਹਦੀ ਇੰਨੀ ਰੀਸ ਨਾਲ ਰਾਖ ਕੀਤਾ ਜਾਂਦਾ ਹੋਵੇ ਜੇਹਾ ਕਿ ਪੰਜਾਬ ਵਿੱਚ ਕੀਤਾ ਜਾਂਦਾ ਹੈ॥

ਇਕ ਉਹ ਸਮਾ ਸੀ ਜਦ ਕਿ ਕਰੜੇ ਨੇਮ ਨਾਲ ਤੇ ਵਿਆਜ ਦੇ ਸੰਬੰਧ ਵਿੱਚ ਕੋਈ ਬੰਧਣ ਨ ਹੋਨ ਕਰਕੇ ( ਜੇਹੜੀ ਇਕ ਅਜੇਹੀ ਤੁਟੀ ਸੀ। ਜਿਸਦੇ ਬਹੁਤ ਛੇਤੀ ਦੂਰ ਹੋ ਜਾਣ ਦੀ ਆਸ ਹੈ ) ਪੰਜਾਬ ਦੇ ਕਠਨ ਸਹ ਕਿਸਾਨ ਸ਼ਾਹੂਕਾਰ ਤੇ ਬਿਪਾਰੀ ਜਾਤੀਆਂ ਵਲੋ ਛੇਤੀ ਛੇਤੀ ਜਮੀਨ ਦੀ ਮਾਲਕੀ ਵਿਵਰਜਤ ਹੋ ਰਹੇ ਸਨ। ਜੇੜ੍ਹਾ ਇਹਦੇ ਕਾਰਣ ਜਮੀਨ ਤੋਂ ਲਾਭ ਲਈ ਤੇ ਦੂਜੇ ਇਹਦੇ ਕਾਰਣ ਸਮਾਜਿਕ ਉਨਤੀ ਲਾਭ ਲਈ ਅਪਣੇ ਹੱਥਾਂ ਵਿੱਚ ਲੈਣ ਲਈ ਚਾਂਹਦੇ ਸਨ। ੨੦ ਸਾਲ ਪਹਲੇ ਪੰਜਾਬ ਗਵਰਨ ਮਿੰਟ ਨੂੰ ਇਕ ਵੱਡੇ ਕਰੜੇ ਰਾਜਨੀਤਕ ਤੇ ਧਨ ਸੰਬੰਧ ਵਿੱਚ ਪੈ ਗਈ। ਪੰਜਾਬ ਗਵਰਨਮਿੰਟ ਨੇ (ਭਾਵੇਂ ਵਿੱਚ ਕਿੰਨੀਆਂ ਤੁਟੀਆਂ ਹੋਵਣ) ਪੰਜਾਬ ਦੇ ਲੋਗਾਂ ਵਾਂਗੂ ਕਦੀ ਬੀਰਤਾ ਤੋਂ ਸਖਣੀ ਨਹੀਂ ਹੋਈਆਂ ਤੇ ਇਸ ਵੇਲੇ ਸ਼ਾਹੂਕਾਰ ਤੇ ਪ੍ਰੰਤੂ ਲੋਗਾਂ ਦੇ ਕਈਆਂ ਆਪਣੇ ਮੂੰਹ ਪਥਦਰਸਕਾਂ ਦੀ ਵਿਰੋਧਤਾ ਦੇ ਹੁੰਦਿਆਂ ਇਸ ਘਟਨਾ ਦਾ ਵੱਡੀ ਦਲੇਰੀ ਨਾਲ ਸਾਮਨਾ ਕੀਤਾ ਤੇ ਇਸ ਦੇ ਯਥਾਯੋਗ ਉਪਾ ਲਈ ਐਕਟ ਇਨਤਕਾਲ ਅਰਾਜ਼ੀ ਪਾਸ ਕਰ ਦਿੱਤਾ, ਉਕਤ ਐਕਟ ਨੂੰ ਜਿਸ ਦੇ ਸੰਬੰਧ ਵਡੇ ਸੰਦੇਹ ਤੇ ਭੈ ਦੱਸੇ ਗਏ ਸਨ। ਤੇ ਇਹਦੇ ਨਾਲ ਸਹਾਇਕ ਰਿਣ ਦੇ ਢੰਗ ਹੁਣ ਪੰਜਾਬ ਦੇ ਲੋਗੀ ਮੈਗਨਾ ਕਾਰਣ ( ਅਧਕਾਰ ਮਹਾਪੱਤ੍ਰ ) ਸਮਝਦੇ ਹਨ। ਇਹ ਇਸੇ ਕਾਰਣ ਹੈ ਕਿ ਜਿਨ੍ਹਾਂ ਜਮੀਦਾਰਾਂ ਤੋਂ ਅਸੀ ਸਹਾਇਤਾ ਮੰਗਦੇ ਹਾਂ ਉਹ ਕੋਈ ਸ਼ੋਕਨੀਯ ਦੇ ਘਬਰਾਏ ਹੋਏ ਤੇ ਜਮਾਤ ਨਹੀਂ। ਜੇੜ੍ਹੀ ਕਿਸੀ ਜੇਹੇ ਪ੍ਰਵਰਤਨ ਦੇ ਅਭਲਾਸ਼ੀ ਹੋਨ। ਜਿਸਤੋਂ ਉਨਹਾਂ ਦੀ ਫੇਰ ਅਵਸਥਾ ਲੋਟ ਆਵੇ ਨਹੀਂ ਓਹ ਅਜੇਹੀ ਰਾਜ ਭਗਤ ਤੇ ਮਨੁਖਾਂ ਦੀ ਹੈ। ਜੇੜ੍ਹੀ ਇਸ ਗਲ ਨੂੰ ਅਨਭਵ ਕਰਦੀ ਹੈ ਕਿ ਗਵਰਨਮਿੰਟ ਨੇ ਉਨ੍ਹਾਂ ਨਸ਼ਟ ਹੋਣ ਤੋਂ ਬਚਾਗਿਆ ਹੈ ਤੇ ਹੁਣ ਬਚਾਰਹੀ ਹੈ। ਹਾਂ ਇਹੀ ਕਾਰਣ ਹੈ। ਜੇ ਓਹ ਲੱਖਾਂ ਦੀ ਗਿਣਤੀ ਵਿਚ ਗਵਰਨਮਿੰਟ ਦੀ ਸਹਾਇਤਾ ਤੇ ਲੱਕ ਬੱਧੀ ਖੜੋਤੇ ਹਨ। ਪਰ ਅਸਾਂ ਜਮੀਦਾਰਾਂ ਨੂੰ ਉਨ੍ਹਾਂ ਦੇ ਪੇ ਦਾਦੇ ਦੀਆਂ ਜਮੀਨਾਂ ਤੇ ਪੱਕਾ ਰਖਣ ਲਈ ਕੇਵਲ ਇਨਾਂ ਜਤਨ ਨਹੀਂ ਕੀਤਾ। ਜੇੜ੍ਹਾ ਨਿਆਯ ਤੇ ਪ੍ਰਬੰਧਕ ਨਾਲ ਹੋਸਕਦਾ ਸੀ। ਪ੍ਰੰਤੂ ਅਸਾਂ ਉਨਹਾਂ ਦੀ ਪ੍ਰਤੀ ਦਿਨ ਵਧਣ ਵਾਲੀ ਵੱਸੋਂ ਦਾ ਧਿਆਨ ਰਖਕੇ ਵੱਡੀ ਵੱਡੀ ਨੈਹਰੀ ਨਿਵਾਸੀਆਂ ਵਿੱਚ ਉਨ੍ਹਾਂ ਨੂੰ ਲੱਖਾਂ ਏਕੜ ਜ਼ਮੀਨ ਬਖ਼ਸ਼ ਕੇ ਉਨ੍ਹਾਂ ਦੀ ਸੁਖਾਲਤਾ ਨੂੰ ਹੋਰ ਵਧਾ ਦਿੱਤਾ ਹੈ। ਉਕਤ ਜਮੀਨ ਦਿੰਦੇ ਹੋਏ ਅਸਾਂ ਸਦਾ ਉਨ੍ਹਾਂ ਨੂੰ ਚੰਗਾ ਕਰਕੇ ਜਾਣਿਆ ਹੈ ਤੇ ਗਵਨਮਿੰਟ ਦੇ ਲਾਭ ਨਾਲ ਪਿੰਡ ਵੱਸੋਂ ਦੇ ਲਾਭ ਨੂੰ ਵਧੀਕ ਧਿਆਨ ਰਖਿਆ ਹੈ। ਪੁਰਾਣੀ ਆਂ ਨਿਵਾਸੀਆਂ ਵਿਚ ਅਸੀਂ ਉਨ੍ਹਾਂ ਨਵ ਵਸੂਆਂ ਨੂੰ ਜੇੜ੍ਹੇ ਜਮੀਨ ਨੂੰ ਸਰਕ੍ਰਾਟੀ ਮੁਜਾਰਿਆਂ ਵਾਸਤੇ ਖਰੀਦਣਾ ਚਾਹੁੰਦੇ ਸਨ। ੧੨ ਰੁਪੈ ੯ ਆਨੇ ਪ੍ਰਤੀ ਏਕੜ ਤੇ ਉਸਤੇ ਵੀ ਘੱਟ ਮੁਲ ਤੋਂ ਅਜੇਹੀ ਜਮੀਨ ਖਰੀਦਣ ਦੀ ਆਗਿਆ ਦੇ ਦਿੱਤੀ ਸੀ। ਜਿਸਨੂੰ ਉਹ ਦੂਸਰੇ ਦਿਨ ੨੦੦ ਜਾਂ ੩੦੦ ਰੁਪਏ ਪ੍ਰਤੀ ਏਕੜ ਤੇ ਪੌਂਹਚ ਸਕਦੇ ਸਨ ਤੇ ਹੁਣ ਵੱਸੋਂ ਨਵਾਸੀਆਂ ਵਿਚ ਉਨ੍ਹਾਂ ਨੂੰ

ਮਾਲਕਾਂ ਦੇ ਉਹ ਅਧਕਾਰ ਜਿਸਦੀ ਵਰਤਮਾਨ ਮੁਲ ੨੫੦) ਪ੍ਰਤੀ ਏਕੜ ਹ।
ਅਜੇਹੇ ਮੁਲ ਤੇ ਖਰੀਦਨ ਦੀ ਆਗਿਆ ਦਿੱਤੀ ਹੈ ਜੇੜ੍ਹੀ ੧੦੦) ਪ੍ਰਤੀ ਏਕੜ
ਨਾਲੇ ਧਨ ਹੋਵੇ ਅਜੇਹੀ ਮੁਲ ੩੦ ਵਾਰਸ਼ਿਕ ਕਿਸ਼ਤਾਂ ਵਿਚ ਵਸੂਲ ਕੀਤੀ ਜਾਵੇਗੀ
ਤੇ ਅਸਾਂ ਜਿਮੀਦੀਆਂ ਵੱਡੀਆਂ ੨ ਬਖਸ਼ਸ਼ਾਂ ਕੀਤੀਆਂ ਹਨ ਤੇ ਮੈਂ ਸਰਦਾਰ ਸਾਹਿਬ
ਨੂੰ ਧਿਆਨ ਇਸ ਗੱਲਦਾ ਦਿਲਾਂਦਾ ਹੈ ਕਿ ਅਜੇਹੀ ਜਿਮੀ ਦਾ ਮੇਣ ਲੱਖਾਂ ਏਕੜਾਂ
ਤਕ ਪਹੁੰਚ ਗਇਆ ਹੈ। ਜੇੜ੍ਹਾ ਅੱਡ ਅੱਡ ਨਵਾਸੀਆਂ ਵਿੱਚ ਵੱਡਿਆ, ਜਮੀਨ-
ਦਾਰਾਂ ਤੇ ਕਾਸ਼ਤਕਾਰਾਂ ਨੂੰ ਉਨ੍ਹਾਂ ਢਿੱਲੀਆਂ ਸ਼ਰਤਾਂ ਤੇ ਦਿੱਤੀ ਗਈ ਹੈ।
ਤੇ ਇਸ ਪ੍ਰਕਾਰ ਕਈ ਪੁਰਾਣੇ ਤੇ ਰਾਜ ਭਗਤ ਘਰਾਣਿਆਂ ਨੂੰ ਸੁਖਾਲਾ ਤੇ ਧਨਵਾਨ
ਕਰ ਦਿੱਤਾ ਹੈ। ਹੋਰ ਨਵ ਵਾਸੀਆਂ ਬਨਾਨ ਲਈ ਨਹਰਾਂ ਦੀ ਲੜੀ ਨੂੰ ਵਧਾਣ ਤੇ
ਹੋਰ ਤਜਵੀਜਾਂ ਧਿਆਨ ਤਲੇ ਹਨ। ਤੇ ਉਨ੍ਹਾਂ ਨੂੰ ਕੰਮ ਵਿਚ ਲਾਣ ਦੇ ਸਭ ਤੋਂ ਵੱਧ
ਇਹ ਗੱਲਾਂ ਹਨ। ਕਿ ਸਾਡੇ ਜਮੀਦਾਰ ਹੋਰ ਵੀ ਸੁਖਾਲੇ ਹੋਜਾਣਗੇ। ਹੁਣ ਤੋਜੀ
ਲਗਾਣ ਦੇ ਪ੍ਰਸ਼ਨ ਨੂੰ ਲਵੋ। ਗਵਰਨਮਿੰਟ ਪੰਜਾਬ ਚਿਰ ਥੋਂ ਤੋਜੀ ਲਗਾਣ ਦੇ ਇਸ
ਨੀਯਮ ਨੂੰ ਸ੍ਵੀਕਾਰ ਕਰ ਚੁੱਕੀ ਹੈ ਕਿ ਕਿਸਾਨ ਜਿਮੀ ਦਿਆਂ ਮਾਲਕਾਂ ਨਾਲ ਵਿਸ਼ੇਸ਼
ਉਨ੍ਹਾਂ ਜਿਲਿਆਂ ਵਿੱਚ ਜਿਥੇ ਭਾਰਤੀ ਫੌਜ ਵਿਚੋਂ ਬਹੁਤ ਭੀ ਹੁੰਦੀ ਹੈ। ਵਿਸ਼ੇਸ਼
ਰਿਆਇਤ ਕੀਤੀ ਜ਼ਾਵੇ ਗੀ। ਮੱਧ ਪੰਜਾਬ ਦੇ ਸਾਰਿਆਂ ਧਨਾਡ ਜਿਲਿਆਂ ਦੇ ਫਿਰ
ਤੋਜੀ ਲਗਾਣਾ ਪਿਛਲਿਆਂ ੪ ਜਾਂ ੫ ਸਾਲ ਵਿੱਚ ਪੂਰਣ ਹੋ ਚੁਕਿਆ ਹੈ। ਤੇ ਮੈਂ
ਇਹ ਕੈਹ ਸਕਦਾ ਹਾਂ ਕਿ ਗਵਰਨਮਿੰਟ ਨੇ ਕੋਈ ਹੀ ਅਜੇਹੀ ਤੋਜੀ ਲਗਾਈ ਹੈ।
ਜੇੜ੍ਹੀ ਉਸ ਲਗਾਨ ਦੇ ਅੱਧ ਤੋਂ ਵੱਧ ਹੋਵੇ। ਜੇੜ੍ਹਾ ਮਾਲਕ ਮੁਜਾਰਿਆਂ ਤੋਂ ਲੈਂਦਾ
ਹੈ। ਤੇ ਜੇੜ੍ਹੀ ਇਸ ਸੂਬਾ ਦੀ ਤੋਜੀ ਦਾ ਮਾਪ ਸਮਝਿਆ ਗਿਆ ਹੈ ਇਹਦੇ ਨਾਲ ਹੀ
ਜਿਨ੍ਹਾਂ ਜਿਲਿਆਂ ਵਿੱਚ ਫਸਲਾਂਦੀਆਂ ਅਵਸਥਾ ਚੰਗੀਆਂ ਪੱਕੀਆਂ ਹਨ ਤੇ ਪੂਰਣ ਹੋ
ਚੁਕੇ ਹਨ। ਉੱਥੇ ਸਰਕਾਰ ਨੇ ਬੰਦੋਬਸਤ ਦੀ ਬੁਨਿਆਦ ਨੂੰ ੨੦ ਤੋਂ ੩੦ ਵਰਹੇ ਤੱਕ
ਵਧਾ ਦਿੱਤਾ ਹੈ। ਇਸ ਨਰਮੀ ਦਾ ਇਹ ਪ੍ਰਯੋਜਨ ਹੈ। ਕਿ ਮਾਲਕਾਂ ਦੇ ਉਨ੍ਹਾਂ ਅਧ-
ਕਾਰਾਂ ਦੇ ਵਧ ਸਨਮਾਨ ਕੀਤਾ ਜਾਵੇ। ਜੇੜ੍ਹਾ ੫੦ ਸਾਲ ਪਹਿਲੇ ਤੋਂ ਜੀਦੇ ੫ ਤੇ ਦਸ
ਗੁਣੇ ਤਕਤੇ ਹੁਣ ੧੭੦ ਗੁਣੇ ਉਸਤਤੇ ਬੇਚੇ ਜਾਂਦੇ ਹਨ। ਇਨ੍ਹਾਂ ਗਿਣਤੀਆਂ ਜਿਨਾਂ ਵਿੱਚ
ਦਵਾਮੀ ਬੰਦੋਬਸਤ ਪ੍ਰਾਂਤ ਵੀ ਹਨ। ਰੀਸ ਨਾਲ ਵੇਖਕੇ ਪ੍ਰਸੰਸਾ ਕਰਦੇ ਹਨ। ਗਵਰਨਮਿੰਟ
ਇਹ ਸਾਰੇ ਯਤਨ ਜਮੀਦਾਰਾਂ ਤੇ ਵਿਸ਼ੇਸ਼ ਉਨ੍ਹਾਂ ਜਾਤੀਆਂ ਤੇ ਲਾਭਾਂ ਲਈ ਕੀਤੇ ਹਨ।
ਜੇੜ੍ਹੇ ਭਾਰਤੀ ਸੈਨਾ ਵਿੱਚ ਵੱਡੀ ਸੈਣਾ ਬਹੁਤ ਭਰਤੀ ਹੁੰਦੇ ਹਨ ਦ੍ਰਿਸਟਾਂਤ ਵਿੱਚ ਮੈਂ
ਇਕ ਉਧਾਰਣ ਦਿੰਦਾ ਹਾਂ। ਕੁਝ ਸਪਤਾਹਕ ਪਹਿਲੇ ਮੈਨੂੰ ਉਤ੍ਰੀ ਪੰਜਾਬ ਦੇ ਇਕ
ਜ਼ਿਲੇ ਦੀ ਬੰਦੋਬਸਤ ਦੀ ਮਿਆਦ ਦਾ ਨਿਬੇੜਾ ਕਰਣਾ ਪਇਆਸੀ। ਪਹਿਲੇ ਮਿਆਦ
੨੦ ਵਰਹੇ ਜਾਂ ਓਹਦੇ ਘਟ ਹੁੰਦੀ ਸੀ। ਤੇ ਉਸ ਮਿਆਦ ਤੋਰੀ ਰਖਣ ਲਈ ਬਹੁਤ
ਪ੍ਰਮਾਣ ਸਨ। ਪਰ ਉਸ ਜਿਲੇ ਵਿੱਚ ਬਹੁਤ ਛੋਟੇ ਛੋਟੇ ਕਿਸਾਨ ਮਾਲਕ ਵਸਦੇ ਹਨ।
ਤੇ ਉਹ ਭਾਰਤ ਦੇ ਉਨ੍ਹਾਂ ਚਵਾਂ ਜਾਂ ਪੰਜਾਂ ਜਿਲਿਆਂ ਵਿਚੋਂ ਹੈ। ਜਿਨ੍ਹਾਂ ਦਾ ਨੰਬਰ

ਫੌਜ ਵਿੱਚ ਭਰਤੀ ਦੇਣ ਲਈ ਪਹਿਲੇ ਦਰਜੇ ਤੇ ਹੈ। ਇਸ ਕਾਰਣ ਤਕੜੀ ਦਾ ਪੱਲਾ ਨੀਵਾਂ ਹੋਗਿਆ ਹੈ। ਤੇ ਪੰਜਾਬ ਗਵਨਮਿੰਟ ਨੇ ਓਨਹਾਂ ਟੋਟਿਆਂ ਤੋਂ ਬਾਹਰ ਜਿਥੇ ਹੁਣ ਪਹਿਲੀ ਵੇਰ ਨਹਰ ਦਾ ਪਾਣੀ ਜਾ ਰਿਹਾ ਹੈ। ਬੰਦੋਬਸਤ ਦੀ ਮਿਆਦ ਖੁਸ਼ੀ ਨਾਲ ੩੦ ਸਾਲ ਸਵੀਕਾਰ ਕਰ ਲਈ ਹੈ। ਅਜੇਹੇ ਹੋਰ ਕਈ ਦ੍ਰਿਸ਼ਟਾਂਤ ਦੇ ਸਕਦਾ ਹਾਂ ਪਰ ਮੇਰਾ ਵਿਚਾਰ ਹੈ। ਕਿ ਮੈਨੇ ਅਪਨੇ ਕਥਨ ਨੂੰ ਸਿਧ ਕਰਨ ਲਈ ਕਾਰਣ ਵਰਣ ਕਰ ਦਿੱਤੇ ਹਨ। ਕਿ ਗਵਰਨਮਿੰਟ ਪੰਜਾਬ ਅਪਨੇ ਅਧਕਾਰੀ ਮਨੁੱਖਾਂ ਦੇ ਮਾਨ ਵਡਿਆਈ ਕਰਨ ਵਿੱਚ ਕਦੀ ਉਪੇਖਾ ਨਹੀਂ ਕਰਦੀ ॥

ਪਰ ਸ੍ਰੀ ਮਾਨ ਜੀ ਅਸਾਂ ਕੇਵਲ ਇਸੇ ਤੇ ਹੀ ਬਸ ਨ ਕੀਤੀ। ਅਸੀ ਹੋਰ ਵਧੀਕ ਸਹਾਇਤਾ ਕਰਨੀ ਚਾਹੁੰਦੇ ਹਾਂ। ਤੇ ਅਸੀ ਪੰਜਾਬ ਦੇ ਲੋਕਾਂ ਤੇ ਵਿਸ਼ੇਸ਼ ਪਿੰਡ ਵੱਸੋਂ ਦੀ ਉਨਤੀ ਤੇ ਸੁਖਾਲਤਾ ਲਈ ਜਿਹਦੇ ਅਸੀ ਵਡ੍ਹੇ ਅਨੁਗਰਹੀਤ ਹਾਂ। ਵਧ ਸਹਾਇਤਾ ਕਰਣ ਲਈ ਕਾਰਮਕ ਵਰਤ ਰਹੇ ਹਾਂ। ਉਹ ਤਰੁਟੀਆਂ ਕੇਹੜੀਆਂ ਜਿਨਾਂ ਤੋਂ ਉਹ ਵਖ ਦੁਖ ਪਾ ਰਹੇ ਹਨ। ਉਨ੍ਹਾਂ ਵਿੱਚੋ ਵਡੀਆਂ ਵਡੀਆਂ ਇਹ ਹਨः—

ਅਵਿਦਯਾ ਤੇ ਰੋਗ ਤੇ ਅਪਰਾਧ ਤੇ ਰਾਜ ਕਰਮ ਚਾਰੀਆਂ ਤੇ ਸਾਸਕਾਂ ਦੀ ਕੁਚਾਲ ਤੇ ਸਭਤੋਂ ਔੜਕ ਮੁਕੱਦਮੇ ਬਾਜੀ ਤੇ ਕਾਨੂਨੀ ਢਿਲ॥

ਬਾਹਲੇ ਲੋਕੀ ਸਾਨੂੰ ਇਹ ਆਖਦੇ ਹਨ ਕਿ ਇਨ੍ਹਾਂ ਬੁਰਾਈਆਂ ਤੇ ਹੋਰ ਸਾਰੀਆਂ ਤ੍ਰੁਟੀਆਂਦੀ ਰਸਾਇਣ ਦਾਰੂ ਸਵਰਾਜ ਹੈ। ਤੇ ਏਹ ਤੁਰੰਤ ਹੀ ਹੋਜਾਇ ਕੁਝ ਨੀਯਤ ਸਮੇਂ ਮਗਰੋਂ ਬਖਸ਼ ਦੇਣੀ ਚਾਹੀਦੀ ਹੈ। ਭਾਵੇਂ ਇਸ ਸੰਬੰਧ ਵਿੱਚ ਸੰਦੇਹ ਹੈ ਕਿ ਕੀ ਸਵਾਰਾਜ ਇਨ੍ਹਾਂ, ਬੁਰਿਆਈਆਂ ਦੀ ਰਸਾਯਣ ਔਸ਼ਧੀ ਹੈ। ਪਰ ਮੈਂ ਇਹ ਝੱਟ ਮੰਨ ਲੈਂਦਾ ਹਾਂ। ਕਿ ਸਵਰਾਜ ਰਾਜ ਦੇ ਅੰਦਰ ਅਜੇਹੇ ਅਕਾਰ ਵਿੱਚ ਪ੍ਰਦਾਨ ਜੇੜ੍ਹਾ ਪਰਜਾ ਦੀਆਂ ਅਡ ਅਡ ਸ਼ਰੇਣੀਆਂ ਤੋਂ ਰੁਚੀ ਅਨੁਸਾਰ ਹੋਵੇ। ਇਕ ਠੀਕ ਤੇ ਵੰਨਿਆ ਹੋਇਆ ਆਦਰ ਹੈ ਪਰ ਮੈਂ ਉਨ੍ਹਾਂ ਪੁਰਸ਼ਾਂ ਨੂੰ ਜੇਹੜੇ ਸਵਰਾਜ ਤੇ ਜੋਰ ਦਿੰਦੇ ਹਨ। ਏਹ ਚੇਤਾ ਦਿਲਾਣਾ ਚਾਹੁੰਦਾ। ਕਿ ਇਹ ਆਦਰਸ ਕੇਵਲ ਉਸੀ ਵੱਲੇ ਪ੍ਰਾਪਤ ਹੋ ਸਕਦਾ ਹੈ। ਜਦ ਕਿ ਇਹ ਤਿੰਨ ਆਵਸਕ ਪੂਰੀਆਂ ਹੋਜਾਣ। ਇਹ ਕਿਸੇ ਰਾਜ ਅਭਲਾਸ਼ੀ ਨੇ ਨਹੀਂ ਬੱਧੀਆਂ। ਪ੍ਰੰਤੂ ਉਹ ਮਿਲ ਜੈਸੇ ਮਹਾਪੁਰਸ਼ ਜੇਹੜੇ ਜਨਤਾ ਅਧਕਾਰ ਦਾ ਸਭ ਤੇ ਵਧ ਪੁਸਟਿਕ ਹੈ ਬਧੀਆਂ ਹਨ॥

(੧) ਕਿ ਲੋਗਾਂ ਦਾ ਵੱਡਾ ਭਾਗ ਇਹਨੂੰ ਚਾਹੁੰਦਾ ਹੋਵੇ॥

(੨) ਕਿ ਉਹ ਅਜੇਹਾ ਸ਼ਕਤੀਆਂ ਨੂੰ ਵਰਤਣ ਜੋਗ ਹੋਵੇ॥

(੩) ਕਿ ਉਹ ਰਾਜ ਦੀ ਬਾਹਰੋਂ ਤੇ ਅੰਦਰੋਂ ਰਾਖੀ ਜੋਗੇ ਲਈ ਅਪਨੇ ਉੱਪਰ ਓਹ ਭਾਰ ਚੁੱਕਣ ਲਈ ਰਾਜੀ। ਜੇੜ੍ਹੇ ਸਫਲ ਗਵਰਨਮਿੰਟ ਦੇ ਕਾਰਣ ਓਨਾਂ ਤੇ ਪੈਣ॥

ਸ੍ਰੀ ਹਜ਼ੂਰ ਵਾਇਸਰਾਏ ਬਹਾਦਰ ਨੇ ਇਸ ਕੌਂਸਿਲ ਦੇ ਪ੍ਰਵੇਸ਼ਕ ਨਿਸਟਾਂਨ ਮੇਂ ਭਾਰਤ ਗਵਰਨਮਿੰਟ ਦੇ ਵਲੋਂ ਏਹ ਬੀੜਾ ਚੁਕਿਆ ਸੀ। ਕਿ ਉਹ ਲੋਕਾਂ ਨੂੰ ਇਸ ਆਦਰਸ ਤਕ ਪਹੁੰਚਣ ਲਈ ਸਹਾਇਤਾ ਕਰਣਗੇ ਤੇ ਸ੍ਰੀ ਹਜ਼ੂਰ ਨੇ ਇਸ ਕੌਂਸਿਲ ਨੂੰ ਖੋਲਦੇ ਹੂਏ ਸਲਫ ਗਵਰਨਮਿੰਟ ਦੀ ਵਲ ਉਨਤੀ ਕਰਣ ਲਈ ਤਿੰਨ ਵਡੇ ਪਦ ਦੱਸੇ ਸਨ। ਪਰ ਅਪਨੇ ਪ੍ਰਾਂਤ ਦੇ ਲਈ ਭਾਵੇਂ ਮੈਂ ਤੁਰਤ ਉਨਤੀ ਦਾ ਅਭਲਾਸੀ ਹਾਂ। ਏਹ ਕਹ ਸਕਦਾ ਹਾਂ ਕਿ ਇਹ ਅਜੇ ਉਥੇ ਪੂਰੀਆਂ ਬਹੁ ਚਤਰਾਈਆਂ ਨਹੀਂ ਹੋ ਸਕਦੀਆਂ। ਇਸ ਵੇਲੇ ਜਦ ਲੋਗੀ ਗਵਰਨਮਿੰਟ ਦੀ ਸਹਾਇਤਾ ਨਾਲ ਸਲਫ ਗਵਰਨਮਿੰਟ ਪ੍ਰਾਪਤੀ ਲਈ ਜਿਸਦਾ ਅਰਥ ਤੇ ਬਹੁਤ ਘਟ ਲੋਕੀ ਸਮਝਦੇ ਹਨ। ਅਪਨੇ ਆਪ ਨੂੰ ਤਿਆਰ ਕਰ ਰਹੇ ਹਨ। ਸਾਡਾ ਇਹ ਕਰਤਵ ਹੈ ਕਿ ਅਸੀ ਉਨ੍ਹਾਂ ਲਈ ਇਕ ਚੰਗੀ ਗਵਰਨਮਿੰਟ ਅਸਥਾਪਨ ਕਰਨ ਲਈ ਯਥਾਸਕਤ ਜਤਨ ਕਰੀਏ। ਜੇੜ੍ਹੀ ਅਸੀ ਸਾਰਿਆਂ ਦੀ ਅਭਲਾਸਾ ਹੈ ਤੇ ਜਿਸਦੀ ਆਸਾ ਰਖਨ ਦਾ ਅਸਾਂ ਸਾਰਿਆਂ ਨੂੰ ਅਧਿਕਾਰ ਹੈ। ਕਿਉਂਕਿ ਸਵਰਗਬਾਸੀ ਮਹਾਰਾਨੀ ਨੇ ਅਪਨੇ ਆਦੇਸ ਜੇੜ੍ਹਾ ੧੮੫੮ ਵਿੱਚ ਉਹਨੂੰ ਵਡੀ ਚੰਗੀ ਗੰਭੀਰਤਾ ਨਾਲ ਇਹਦਾ ਵਿਸਵਾਸ ਦਿਲਾਇਆ ਗਿਆ ਸੀ ਮੈਂ ਏਹ ਕਹਣ ਦੀ ਦਲੇਰੀ ਕਰਦਾ ਹਾਂ ਕਿ ਪੰਜਾਬ ਵਿੱਚ ਅਸੀ ਅਜੇਹਾ ਕਰ ਰਹੇ ਹਾਂ। ਮੈਂ ਇਨ੍ਹਾਂ ਗੱਲਾਂ ਦਾ ਇਸ ਲਈ ਵਰਣਣ ਕਰਦਾ ਹਾਂ ਕਿ ਇਹ ਕਿਹਾ ਗਿਆ ਹੈ ਕਿ ਗਵਰਨਮਿੰਟ ਨੇ ਪੰਜਾਬ ਨਾਲ ਮਤੇਈ ਜਿਹਾ ਕੰਮ ਕੀਤਾ ਹੈ। ਤੇ ਮੈਂ ਇਹ ਸਿਧ ਕਰਨਾ ਚਾਹੁੰਦਾ ਹਾਂ ਕਿ ਗਵਰਨਮਿੰਟ ਨੇ ਪੰਜਾਬ ਲਈ ਕੀ ਕੁਝ ਕੀਤਾ ਤੇ ਕੀ ਕੁਝ ਕਰਨਾ ਚਾਹੁੰਦੀ ਹੈ॥

ਹੁਣ ਸਾਂਝੀਆਂ ਬੁਰਾਈਆਂ ਨੂੰ ਲਵੋ ਜਿਨਹਾਂ ਦਾ ਸਰਵਸਾਧਾਰਣ ਤੇ ਅਸਰ ਪੈਂਦਾ ਹੈ। ਮੈਂ ਉਪਰ ਕਿਹਾ ਹੈ ਅਸੀ ਅਵਿਦਯਾ ਤੇ ਰੋਗ ਦਾ ਦਾਰੂ ਕਰਣਾ ਚਾਹੁੰਦੇ ਹਾਂ। ਤੇ ਨਾਲ ਹੀ ਅਸੀ ਸਥਾਨੀ ਅਜੇਹੇ ਵਡੀਆਂ ਵਡੀਆਂ ਅਧਕਾਰ ਦੇ ਸਥਾਨੀ ਸਵਰਾਜਨੂੰ ਫੈਲਾਣਾਂ ਚਾਹੁੰਦੇ ਹਾਂ। ਜਿਨ੍ਹਾਂ ਨਾਲ ਉਹ ਗਵਰਨਮਿੰਟ ਦੀ ਸਹਾਇਤਾ ਤੇ ਪ੍ਰਥਮ ਸਿਖਯਾਦੇ ਸਵਾਸਥ ਰਖਿਆ ਤੇ ਵੈਦਿਕ ਸਹਾਹਿਤ ਲੋਗਾਂਨੂੰ ਹੁਣ ਅਗੇ ਨਾਲ ਵਧ ਸੁਖ ਦੇਣ ਜੋਗ ਹੋਜਾਏਗੀ। ਮੇਰੀ ਗਵਰਨਮਿੰਟ ਹੋਰਨਾਂ ਖਰੜਿਆਂ ਦੇ ਇਕ ਅਜੇਹਾ ਖਰੜਾ ਬਣਾ ਰਹੀ ਹੈ। ਜਿਸ ਨਾਲ ਸਥਾਨੀ ਜੁਮਾਇਤਾਂ ਪ੍ਰਥਮ ਸਿਖਯਾ ਨੂੰ ਉਨ੍ਹਾਂ ਸਥਾਨਾਂ ਵਿਚ ਮੁਫਤ ਤੇ ਅਵਸ਼ਕ ਜਾਰੀ ਕਰ ਸਕਣ ਗੀਆਂ। ਜਿੱਥੇ ਲੋਗਾਂ ਦਾ ਵੱਡਾ ਹਿੱਸਾ ਸਪਸ਼ਟ ਇਸਦਾ ਅਭਲਾਖੀ ਹੋਵੇ ਤੇ ਜਿੱਥੇ ਸਕੂਲ ਲਈ ਸੌਖਤਾ-ਈਆਂ ਪ੍ਰਾਪਤ ਹੋਣ ਭਾਵੇਂ ਅੱਗੇ ਪੈਰ ਪਾਣ ਨੀਤ ਚਾਹੇ ਮੇਰੇ ਤੇ ਉਨਤੀ ਸੁਖ ਰੋਕਣ ਦਾ ਦੋਸ਼ ਲਗਾਣਗੇ। ਪਰ ਮੈਂ ਹੁਣ ਵੀ ਉਸੇ ਪੁਰਾਣੇ ਵਿਚਾਰ ਤੇ ਠਹਰਿਆ ਹਾਂ। ਕਿ ਪ੍ਰਜਾ ਦੇ ਤਨ ਧਨ ਦੀ ਰਖਿਆ ਹਰੇਕ ਸਭਯ ਰਾਜਦਾ ਪ੍ਰਥਮ ਧਰਮ ਹੈ ਤੇ ਉਹਨੂੰ ਹੋਰ ਸਾਰਿਆਂ ਧਰਮਾਂ ਤੇ ਵਧੀਕ ਸਮਝਣਾ ਚਾਹੀਦਾ ਹੈ। ਅਸੀ ਖਰਚਾ

ਦੇ ਇਕ ਵਡੇ ਭਾਗ ਦੀ ਕਾਰਮਕ ਸਹਾਇਤਾ ਨਾਲ ਅਪਰਾਧਾਂ ਦਾ ਸਫਲਤਾ ਨਾਲ ਟਾਕਰਾ ਕਰਰਹੇ ਹਾਂ। ਪਿਛਲੇ ਵਰਹੇ ਸੰਭਵ ੧੬ ਪ੍ਰਤੀ ਸਤ ਕਸੀਹ ਘਾਟਾ ਹੋਇਆ ਤੇ ਇਸ ਵਰਹੇ ਇਹਦੇ ਵਧ ਕਮੀ ਹੋਣ ਦੀ ਆਸਾ ਹੈ। ਕਿਉਂਕਿ ਲੋਗ ਤੇ ਪੋਲੀਸ ਇਕ ਦੂਜੇ ਨੂੰ ਤਕੜਾਈ ਨਾਲ ਪ੍ਰਤੀ ਦਿਨ ਵੱਡੀ ਤੇ ਡੂੰਹਗੀ ਸਹਾਇਤਾ ਦੇ ਰਹੇ ਹਨ ਇਕ ਇਹ ਦੋ ਵੀ ਵਧ ਰੀਵ ਰਾਜ ਕਰਮਚਾਰੀਆਂ ਦਾ ਵੱਢੀ ਖਾਣ ਤੇ ਅਪਨੇ ਅਧਕਾਰਾਂ ਨੂੰ ਅਨੁਚਤ ਵਰਤਨਾ ਹੈ। ਕਿਉਂਕਿ ਏਹ ਜੇ ਗੋਰਖਧੰਧਾ ਹੇ। ਜਿਹਦੇ ਵਿੱਚ ਕਿਸੀ ਪੂਰਬ ਵਾਸੀ ਕੋਲੋਂ ਜੇਹੜਾ ਇਨਹਾਂ ਬਲਾਵਾਂ ਨੂੰ ਇਕ ਅਟੱਲ ਬਲਾ ਦੇ ਦੇਖਣ ਦਾ ਸੁਭਾ ਹੋਗਿਆ ਹੋਵੇ ਛੇਤੀ ਸਹਾਇਤਾ ਨਹੀਂ ਮਿਲ ਸਕਦੀ। ਪਰ ਇਸ ਕੰਮ ਨੂੰ ਵੀ ਅਸੀ ਦਲੇਰੀ ਨਾਲ ਆਰੰਭ ਕਰਦਿੱਤਾ। ਲੋਕੀ ਹੁਣ ਇਸ ਗੱਲ ਨੂੰ ਅਨਭਵ ਕਰਦੇ ਹਨ। ਕਿ ਗਵਰਨਮਿੰਟ ਜਿੱਥੇ ਝੂਠੇ ਦੋਸ਼ ਲਗਾਣ ਵਾਲੇ ਤੇ ਕੋਈ ਦੈਆ ਨਹੀਂ ਕਰੇਗੀ। ਉਥੇ ਵੱਢੀ ਲੈਣ ਵਾਲੇ ਉਹਦੇ ਜੋਰੀ ਰੁਪਿਆ ਲੈਣ ਦਾ ਅਪਰਾਧ ਦਾ ਪੋਲ ਖੋਲ੍ਹਣ ਲਈ ਕ੍ਰਮ ਨਾਲ ਉਨ੍ਹਾਂ ਦੇ ਨਾਲ ਹੈ। ਤੇ ਉਹ ਬਹੁਤ ਸਾਰੇ ਅਪਰਾਧੀ ਜਿਨਹਾਂ ਵਿੱਚ ਕਈ ਵਡੇ ਪਦਵੀ ਵਾਲੇ ਵੀ ਹਨ ਅਪਨੇ ਕਰਮਾਂ ਦੇ ਡੰਡ ਨੂੰ ਪਹੁੰਚ ਚੁਕੇ ਹਨ॥

ਮੁਕੱਦਮੇਂ ਬਾਜੀ ਤੇ ਕਾਨੂਨੀ ਢਿਲ ਦੀ ਤ੍ਰੱਕੀ ਦੀ ਸਿਧ ਔਸ਼ਧੀ ਨੂੰ ਲਭਣਾ ਸਭ ਤੋਂ ਔਖਾ ਹੈ। ਕਿਉਂਕਿ ਅਸਾਨੂੰ ਅਜੇਹੇ ਲੋਕਾਂ ਨਾਲ ਵਾਹ ਪੈਂਦਾ ਹੈ ਜਿਹੜੇ ਨਿਆ ਸਾਲਾਂ ਨੂੰ ਅਪਨੀ ਮਨ ਪ੍ਰਸੰਨਤਾਦਾ ਕਾਰਣ ਸਮਝਦੇ ਹਨ। ਜੇੜ੍ਹਾ ਪਛਮੀ ਦੇਸਾਂ ਦੇ ਲੋਗਾਂ ਨੂੰ ਖੇਲ ਘਰਾਂ ਤੇ ਘੋੜਦੌੜਾਂ ਤੇ ਫੁਟਬਾਲ ਦਿਆਂ ਮੈਦਾਨਾਂ ਤੇ ਮੁਕਾ ਮਾਰਦਿਆਂ ਦੰਗਲਾਂ ਵਿੱਚ ਪ੍ਰਾਪਤ ਹੋਂਦੀ ਹੈ। ਅਸੀ ਰੋਕ ਦੇ ਬਹੁਤ ਸਾਰੇ ਢੰਗ ਸੋਚੇ ਹਨ। ਪਰ ਮੈਨੂੰ ਇਹ ਮੰਨਣਾ ਪੈਂਦਾ ਹੈ ਕਿ ਅਸਾਂਨੂੰ ਕੋਈ ਵੱਡੀ ਕਾਰਜ ਸਿਧੀ ਪ੍ਰਾਪਤ ਨਹੀਂ। ਪਰ ਅਸੀ ਨਿਰਾਸ ਨਹੀਂ ਹੋਏ ਤੇ ਪਿੰਡ ਵੱਸੋਂ ਦੇ ਦੀਵਾਨੀ ਅਧ-ਕਾਰਾਂ ਦੇ ਸੰਬੰਧ ਰੀਤੀ ਨਿਆਯ ਦਾ ਪਾਸ ਹੋਜਾਣ ਜਿਨੂੰ ਅਸਾਂ ਹੁਣ ਆਰੰਭ ਕੀਤਾ ਹੈ। ਸਾਨੂੰ ਆਸਾ ਹੈ ਕਿ ਓੜਕ ਨੂੰ ਇਕ ਅਜੇਹਾ ਠੀਕ ਤੇ ਨਿਸਚਯ ਨਿਯਾਯ ਬਨ ਜਾਏ ਗਾ। ਜਿਹਦੇ ਕਰਕੇ ਅੱਗੇ ਨੂੰ ਮੁਕਦਮਾ ਬਾਜੀ ਘਟ ਹੋ ਜਾਇਗੀ। ਤੇ ਕਾਨੂਨੀ ਹੁਕਮਨਾਮਿਆਂਦੀ ਤਾਮੀਲ ਛੇਤੀ ਹੋਣ ਲਗ ਜਾਵੇ ਗੀ॥

ਮੈਨੂੰ ਡਰ ਹੈ,ਕਿ ਕੌਂਸਲ ਸਾਡਿਆਂ ਇਨ੍ਹਾਂ ਕੰਮਾਂ ਤੇ ਜਤਨਾਂ ਦੀ ਲੰਮੀ ਕਹਾਨੀ ਸੁਣਾਦਿਆਂ ੨ ਉਕਗਏ ਹਨ। ਜੇੜ੍ਹੀਆਂ ਅਸਾਂ ਉਨ੍ਹਾਂ ਅਧਕਾਰਾਂ ਦੇ ਮੰਨਨ ਵਿਚ ਕੀਤੀਆਂ ਹਨ। ਜੇੜ੍ਹੇ ਪੰਜਾਬ ਦੇ ਲੋਗ ਵਿਸ਼ੇਸ਼ ਪੰਜਾਬ ਦੀ ਪਿੰਡ ਵਸੋਂ ਨੇ ਜਮਾਏ ਹਨ। ਉਕਤ ਤਦਬੀਰਾਂ ਦਿਖਾਵਣੀ ਨਹੀਂ ਹਨ। ਕਾਰਮਕ ਤੇ ਸੱਚੀਆਂ ਹਨ। ਸੰਭਵ ਅਸੰਤੋਸ਼ ਨੀਤਗਨ ਉਨਹਾਂ ਨੂੰ ਪਸੰਦ ਨਹੀਂ ਕਰਣ ਗੇ। ਪਰ ਅਜ ਕਲ ਜਦ ਕਿ ਰਾਜਨੀਤਕ ਚੀਖ ਚਿਹਾੜੇ ਨਾਲ ਸਾਡੇ ਕੰਨਾਂ ਦੇ ਬੋਲੇ ਹੋਜਾਣ ਦਾ ਡਰ

ਹੈ । ਤੇ ਨੀਤਕ ਅਧਕਾਰਾਂ ਦੀ ਮੰਗ ਦੇ ਵਾਛੜ ਨਾਲ ਸਾਡੀਆਂ ਅੱਖਾਂ ਦੇ ਚੁੰਨੀਆਂ ਹੋਜਾਣ ਦਾ ਡਰ ਹੈ । ਇਹ ਚੰਗਾ ਹੈ ਕਿ ਕਦੀ ੨ ਅਸੀ ਵਾਸਤਵ ਘਟਨਾਵਾਂ ਨੂੰ ਦੇਖੀਏ ਤੇ ਅਪਨੇ ਸਿਰਾਂ ਨੂੰ ਕਲਪਤ ਤੇ ਬਨਾਵਟੀ ਵਿਚਾਰਾਂ ਨੂੰ ਸਾਫ ਕਰੀਏ । ਤੇ ਅਪਨੇ ਮਨ ਤੇ ਏਹ ਪਸ਼ਨ ਕਰੀਏ ਕਿ ਇਸ ਸਾਰੇ ਡੰਡ ਤੇ ਚੀਖ ਚਹਾੜੇ ਤੋਂ ਉਸ ਮਨੁਖਨੂੰ ਕੀ ਲਾਭ ਹੋਵੇਗਾ। ਜੇੜ੍ਹਾ ਭੂ ਬੀਜਦਾ ਤੇ ਹਲ ਚਲਾਂ ਦਾ ਹੈ। ਤੇ ਜਿਸਦਾ ਜੀਵਨ ਇਕ ਫਸਲ ਤੋਂ ਦੂਜੀ ਫਸਲ ਤਾਈਂ ਡਾਵਾਂ ਡੋਲ ਰਹਿੰਦਾ ਹੈ, ਇਹ ਕਿੱਸਾ ਨਹੀਂ ਜਿਹਦੇ ਤੇ ਰਾਜ ਦਾ ਭਾਰ ਸਭ ਤੋਂ ਵੱਧ ਪੈਂਦਾ ਹੈ। ਮੈਨੂੰ ਆਸਾ ਹੈ ਕਿ ਪੰਜਾਬ ਵਿੱਚ ਅਸੀ ਉਹਦੀ ਅਵਸਥਾ ਤੋਂ ਗਾਫਲ ਨਹੀਂ ਰਹੇ ॥

ਮੈਂ ਆਪਨੀਆਂ ਯੁਕਤੀਆਂ ਨੂੰ ਕੁਝ ਗੱਲਾਂ ਨਾਲ ਸਿੱਧ ਕਰਾਂਗਾ ॥

( ੧ ) ਪੰਜਾਬ ਬਾਸੀਆਂ ਤੇ ਗਵਰਨਮਿੰਟ ਪੁਰਾਣੀ ਏਕਤਾ ਤੇ ਇਕ ਦੂਜੇ ਦੀ ਸਹਾਇਤਾ ਦੇ ਕਾਰਣ ਇਹ ਪ੍ਰਾਂਤ ਨ ਕੇਵਲ ਅਜੇਹੇ ਹੱਲੇ ਤੇ ਡਾਢਾ ਹੋਣ ਜੋਗ ਹੁਸ਼ਿ-ਆਰ ਹੈ। ਜੇੜ੍ਹੇ ਇਹਦੇ ਅੰਦਰੇ ਪ੍ਰਬੰਧਤੇ ਸ਼ਾਂਤੀ ਤੇ ਕੀਤੇ ਗਏ। ਪ੍ਰੰਤੂ ਇਸ ਮਹਾਂ ਯੁਧ ਵਿੱਚ ਰਾਜ ਰਖਿਆ ਲਈ ਐਸੀ ਚੋਖੀ ਸਹਾਇਤਾ ਦੇਣ ਯੋਗ ਹੋਗਿਆ ਹੈ। ਜਿਸਨੂੰ ਇਹਦੀ ਵਸੋਂ ਤੇ ਸਾਮਰਥਾ ਨਾਲ ਕੋਈ ਲਗਾ ਨਹੀਂ ਹੋ ਸਕਦਾ ॥

( ੨ ) ਇਸ ਪ੍ਰਾਂਤ ਨੇ ਇਸ ਕਰਕੇ ਉਪਰਲੀ ਅੱਖਨਾਲ ਉਨ੍ਹਾਂ ਵੱਡੀਆਂ ਨਿਆਇਕ ਤੇ ਪ੍ਰਬੰਧਕ ਉਨਤੀਆਂ ਦਾ ਅਧਕਾਰੀ ਸਿੱਧ ਕਰ ਦਿੱਤਾ ਹੈ। ਜੇੜ੍ਹੀ ਉਸ ਰੈਜੂਲੇਸ਼ਨ ਵਿੱਚ ਲਿਖੀਆਂ ਹਨ । ਉਕਤ ਰੈਜੂਲੇਸ਼ਨ ਦੇ ਨਿਯਮ ਨਾਲ ਜਿਸਦੇ ਵਿੱਚ ਆਨਰੇਬਲ ਸਰ ਵਿਲੀਅਮ ਵਿਨਸਿਟ ਨੇ ਵੱਧ ਘੱਟ ਕੀਤੀ ਹੈ। ਮੈਨੂੰ ਪੂਰਨ ਆਸਾ ਹੈ ॥

( ੩ ) ਪਰ ਨਹੀਂ ਪੰਜਾਬ ਤੇ ਨਹੀਂ ਕਿਸੇ ਹੋਰ ਥਾਈਂ ਕੋਈ ਵਯਕਤੀ ਕੇਵਲ ਰਾਜਨੀਤੀ ਜੋ ਉਨ ਰਾਜਨੀਤਕ ਸੁਧਾਰਾਂ ਨਾਲ ਜੀ ਸਕਦਾ ਹੈ। ਜਿਨ੍ਹਾਂ ਦੀ ਹੁਣ ਆਸਾ ਕੀਤੀ ਜਾਂਦੀ ਹੈ। ਤੇ ਪੰਜਾਬ ਤੇ ਵਿਸ਼ੇਸ਼ ਓਹਦੀਆਂ ਯੋਧਾ ਜਾਤੀਆਂਦੀ ਸੇਵਾ ਦਾ ਮਾਨ ਕਰਨ ਲਈ ਕੋਈ ਵਧ ਸਿੱਧੇ ਤੇ ਕਰਮ ਯੋਗ ਢੰਗ ਢੂੰਡਨੇ ਚਾਹੀਦੇ ਹਨ ॥

( ੪ ) ਮੈਨੇ ਉਸ ਉਚਤ ਸਨਮਾਨ ਦਾ ਵਰਣਨ ਕਰ ਦਿੱਤਾ ਹੈ । ਜੇੜ੍ਹੀ

ਗਵਰਨਮਿੰਟ ਇਹਦੇ ਪਹਲੇ ਕਰਚੁੱਕੀ ਹੈ । ਤੇ ਮੈਂ ਨਾ ਕਈਆਂ ਹੋਰ ਤਦਬੀਰਾਂ ਦਾ ਵੀ ਸੰਖੇਪ ਵਰਣਨ ਕਰਨ ਦਾ ਜਤਨ ਕੀਤਾ ਹੈ। ਜੇੜ੍ਹੀਆਂ ਕੀਤੀਆਂ ਗਈਆਂ ਹਨ ॥

( ੫ ) ਮੈਨੂੰ ਵਿਸ਼ਵਾਸ ਹੈ ਕਿ ਅੱਜ ਦੀ ਗੱਲ ਤੋਂ ਭਾਰਤ ਰਾਜ ਤੇ ਕੌਂਸਿਲ ਉੱਤੇ ਪਰਗਟ ਹਜਾਏਗਾ ਕਿ ਪੰਜਾਬਦੀ ਸੋਭਾਵਨੀ ਭਗਤੀ ਤੇ ਉਸਦਾ ਬੀਰ ਕੰਮਾਂਦੇ

ਕਾਰਣ ਕੀ ਕੁਝ ਹੋ ਚੁਕਿਆ ਤੇ ਇਸ ਤੋਂ ਹੋਰਾਂ ਪ੍ਰਾਂਤਾਂ ਨੂੰ ਵੀ ਜੇ ਪੰਜਾਬ ਤੁਲ ਨਹੀਂ ਤਾਂ ਇਸੇ ਪ੍ਰਕਾਰ ਦੀ ਵਸਤਿਆਗ ਦੀ ਰੁਚੀ ਹੋਵੇਗੀ। ਤੇ ਅਸੀਂ ਪੰਜਾਬ ਵਾਲੇ ਇਸ ਗੱਲ ਤੇ ਭਰੋਸਾ ਕਰ ਸਕਦੇ ਹਾਂ ਕਿ ਗਵਰਨਮਿੰਟ ਤੇ ਇਹ ਕੌਂਸਲ ਪੰਜਾਬ ਦੇ ਇਸ ਸੁਕ੍ਰਿਤ ਨੂੰ ਸ੍ਵੀਕਾਰ ਕਰੇਗੀ॥

ਮੈਂ ਕੇਵਲ ਇਕ ਸ਼ਬਦ ਹੋਰ ਕੈਹਣਾ ਚਾਹੁੰਦਾ ਹਾਂ ਤੇ ਉਹ ਇਹ ਹੈ, ਕਿ ਭਾਵੇਂ ਪੰਜਾਬ ਦੇ ਪ੍ਰਬੰਧ ਦੇ ਬਦਲੇ ਅਸੀਂ ਵਿਸ਼ੇਸ਼ ਕਰਕੇ ਕਿਸੇ ਵਡਿਆਈ ਦੇ ਅਭਿਲਾਖੀ ਨਹੀਂ। ਪਰ ਮੈਨੂੰ ਆਸਾ ਹੈ ਕਿ ਅਸਾਂ ਸਦਾ ਉਸ ਉੱਚ ਆਦਰਸ਼ ਨੇ ਅਖਾ-ਗਰ ਰਖਿਆ ਹੈ ਜੇੜ੍ਹੀ ਰਾਜਰਾਜੇਸ੍ਵਰੀ ਸ੍ਵਰਗਵਾਸੀ ਮਹਾਰਾਣੀ ਦੇ ਵਿਗਜਾਪਨ ੧੮੫੮ ਮੈਂ ਇਨ੍ਹਾਂ ਸ਼ਬਦਾਂ ਵਿੱਚ ਲਿਖਿਆ ਹੋਇਆ ਹੈ॥

"ਅਸਾਡੀ ਏਹ ਦਿਲੋਂ ਮਨੋਂ ਅਭਿਲਾਸ਼ਾ ਹੈ ਕਿ ਅਸੀ ਉਸ (ਅਥਵਾ ਭਾਰਤ ਕੀ) ਰਾਜ ਅਪਨੀ ਸਾਰੀ ਪਰਜਾ ਦੇ ਭਲਾਈ ਤੇ ਉਧਾਰ ਨਾਲ ਕਰੀਏ। ਉਨ੍ਹਾਂ ਦੇ ਸੁਖ ਵਿੱਚ ਸਾਡਾ ਬਲ ਤੇ ਉਨ੍ਹਾਂ ਦੇ ਸੰਤੋਸ਼ ਵਿਚ ਸਾਡੀ ਪ੍ਰਸੰਨਤਾ ਹੈ। ਤੇ ਉਨ੍ਹਾਂ ਦਾ ਧਨ-ਵਾਦ ਕੈਹਣਾ ਸਾਡੇ ਲਈ ਵੱਡਾ ਸਿਲਾ ਹੈ॥

ਮੈਂ ਇਹ ਦਾਵੇ ਨਾਲ ਕਹਿ ਸਕਦਾ ਹਾਂ ਕਿ ਸ੍ਵਰਗ ਵਾਸੀ ਰਾਜਰਾਜੇਸ੍ਵਰੀ ਮਹਾਂਰਾਣੀ ਦੇ ਇਨਹਾਂ ਸ਼ੁਭ ਸ਼ਬਦਾਂ ਦੇ ਇਸ ਪੰਜਾਬ ਵਿੱਚ ਪੂਰਾ ਪੂਰਾ ਪਾਲਣ ਹੋਗਿਆ ਤੇ ਗਵਰਨਮਿੰਟ ਤੇ ਪਰਜਾ ਇਸ ਸਾਰੇ ਭਰੋਸੇ ਤੇ ਸਹਾਇਤਾ ਨਾਲ ਉਨਹਾਂ ਦੇ ਅੱਗੋਂ ਵੀ ਪੰਜਾਬ ਵਿੱਚ ਇਸ ਪ੍ਰਕਾਰ ਪਾਲਣ ਹੁੰਦਾ ਰਹੇਗਾ॥

---